

ਮੁੱਲ 20/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 92 ਸਾਲ 8 6 ਅਗਸਤ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਤੇਰੀ ਸਿੱਖੀ ਨੂੰ ਤੇਰਿਆਂ ਨੇ ਹੀ ਖਾ ਲਿਆ

ਆਪੂ ਬਣੇ ਅਲੰਬਰਦਾਰ ਬਾਬਿਆਂ, ਨੇ ਸਿੱਖੀ ਨੂੰ ਜੱਫਾ ਪਾ ਲਿਆ।
ਹਾਇਓ ਬਾਬਾ ਨਾਨਕ ਤੇਰੀ ਸਿੱਖੀ ਨੂੰ ਤੇਰਿਆਂ ਨੇ ਹੀ ਖਾ ਲਿਆ।
ਅੰਗਰੇਜ ਸਰਕਾਰ ਦੀ ਇਹ ਚਾਲ ਸੀ ਬਾਬੇ ਬਣਾ ਕੇ ਫੌਜੀ ਸੀ ਭੇਜੇ,
ਬਸ ਹੌਲੀ ਹੌਲੀ ਇਨ੍ਹਾਂ ਨੇ ਸਿੱਖੀ ਦੇ ਵਿਹੜੇ 'ਚ ਮੰਜਾ ਡਾਹ ਲਿਆ।
ਸਿਧੀਆਂ ਧਾਰਨਾਂ ਵਾਲੇ ਨਿੱਤ ਖੁੰਭਾਂ ਵਾਂਗੂ ਉਗ ਰਹੇ ਨੇ ਸੰਤ ਹੀ ਸੰਤ,
ਲੱਖਾਂ ਹੀ ਮਰਦਾਂ ਤੇ ਬੀਬੀਆਂ ਨੂੰ ਇਨ੍ਹਾਂ ਪਿਛੇ ਆਪਣੇ ਲਾ ਲਿਆ।
ਬਣ ਬੈਠੇ ਸਭ ਤੋਂ ਨੇੜੇ ਦੇ ਸ਼ਰੀਕ ਇਹ ਗੁਰੂ ਗ੍ਰੰਥ ਸਾਹਿਬ ਜੀ ਦੇ,
ਇਕ ਤੁਕ ਲੈਕੇ ਬਾਣੀ ਦੀ ਇਨ੍ਹਾਂ ਨੇ ਲੋਕਾਂ ਨੂੰ ਹੈ ਭਰਮਾ ਲਿਆ।
ਉੱਚੀ ਉੱਚੀ ਗਾਉਂਦੇ ਇਹ ਧਾਰਨਾ ਤੇ ਮਨਘੜ੍ਹਤ ਕੁਝ ਸਾਖੀਆਂ
ਅਨਪੜ੍ਹ ਤਾਂ ਕੀ ਕਈ ਪੜ੍ਹੇ ਲਿਖਿਆਂ ਨੂੰ ਵੀ ਜਾਲ੍ਹ 'ਚ ਫਸਾ ਲਿਆ।

ਗੁਰੂ ਗ੍ਰੰਥ ਸਾਹਿਬ ਤੇ ਸਿੱਖੀ ਦੀ ਗੱਲ ਸੁਣਨ ਨੂੰ ਇਹ ਤਿਆਰ ਨਹੀਂ,
ਢੀਠ ਬਣੇ ਹੋਏ ਚੇਲਿਆਂ ਨੇ ਵੱਡੇ ਬਾਬਿਆਂ ਨੂੰ ਹੀ ਰੱਬ ਬਣਾ ਲਿਆ।
ਘੁਣ ਬਣ ਕੇ ਲੱਗ ਗਏ ਇਹ ਸਿੱਖੀ ਦੀਆਂ ਮਜ਼ਬੂਤ ਦੀਵਾਰਾਂ ਨੂੰ
ਅੰਦਰੋਂ ਅੰਦਰ ਖੋਖਲਾ ਕਰਕੇ ਇਨ੍ਹਾਂ ਨੇ ਆਪਣਾ ਪਲੂ ਪਾ ਲਿਆ।
ਡੇਰਿਆਂ ਵੱਲ, ਦੀਵਾਨਾਂ 'ਚ ਹਾਜ਼ਰੀ ਭਰਨ ਲਈ ਮੀਲਾਂ ਬੱਧੀ ਭੱਜ ਰਹੇ
ਦਰ ਮੁਹਰੇ ਉਸਰੇ ਗੁਰੂ ਘਰ ਵਲੋਂ ਪਰ ਇਨ੍ਹਾਂ ਨੇ ਮੂੰਹ ਘੁੰਮਾਂ ਲਿਆ
"ਸਭ ਸਿੱਖਨ ਕੋ ਹੁਕਮਿ ਹੈ ਗੁਰੂ ਗ੍ਰੰਥ ਜੀ ਮਾਨਿਓ।" ਪਰ ਅਫਸੋਸ ਹੈ,
ਅਸੀਂ ਮੁੜ ਆਪਣਾ ਆਪਾ ਦੇਹਧਾਰੀ ਪਖੰਡੀਆਂ ਦੇ ਸੰਗ ਲਾ ਲਿਆ।
'ਕਲੋੜੀਏ' ਗਿਆਨੀ ਦਿੱਤ ਸਿੰਘ ਨੇ ਵਿਰੋਧੀ ਝੰਡਾ ਸੀ ਚੁੱਕਿਆ
ਭਾਈ ਦਿੱਤ ਸਿੰਘ ਪੱਤ੍ਰਿਕਾ ਨੇ ਬੱਸ ਇਸੀ ਨੂੰ ਆਪਣਾ ਧਰਮ ਬਣਾ ਲਿਆ।

*ਪ੍ਰਿੰ: ਨਸੀਬ ਸਿੰਘ 'ਸੇਵਕ'*

◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆ ◆

**ਅੰਦਰ ਪੜ੍ਹੋ ਸੰਪਾਦਕੀ**

**ਬਾਬਾਵਾਦ, ਡੇਰਾਵਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਨੇੜਲੇ ਸ਼ਰੀਕ ਹਨ, ਜੋ ਸਿੱਖੀ ਨੂੰ ਘੁਣ ਵਾਂਗ ਖੋਖਲਾ ਕਰੀ ਜਾ ਰਹੇ ਹਨ.....!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com



## ਸਾਹਿਬੇ ਕਮਾਲ ਦੇ ਸਰਫਰਾਜ਼ ਵਿਦਵਾਨ

# ਭਾਈ ਨੰਦ ਲਾਲ ਜੀ 'ਗੋਇਆ'

**ਜੋ ਫ਼ਾਰਸੀ ਅਤੇ ਅਰਬੀ ਜ਼ੁਬਾਨ ਦੇ ਮਹਾਨ ਵਿਦਵਾਨ ਹੋਣ ਦੇ ਨਾਲ-ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨਿਨ ਸਿੱਖ ਅਤੇ ਹਜ਼ੂਰੀ ਕਵੀ ਸਨ।**

ਜੇ ਸ. ਬੀਰਦਵਿੰਦਰ ਸਿੰਘ ਜੀ ਨੂੰ ਇੱਕ ਸੁਲਝੇ ਹੋਏ ਘੈਂਟ ਰਾਜਸੀ ਲੀਡਰ ਦੇ ਨਾਲ, ਸਿੱਖ ਕੌਮ ਦੀ ਮੂਹਰਲੀ ਕਤਾਰ ਦੇ ਵਿਦਵਾਨ ਕਹਿ ਲਈਏ ਤਾਂ ਕੋਈ ਅਤਿ ਕਥਨੀ ਨਹੀਂ ਹੋਵੇਗੀ। ਭਾਈ ਦਿੱਤ ਸਿੰਘ ਪੱਤ੍ਰਿਕਾ ਲਈ ਜੋ ਵੀ ਆਰਟੀਕਲ ਭੇਜਦੇ ਹਨ ਉਹ ਅਤਿ ਪਾਏਦਾਰ ਅਤੇ ਕਾਬਲੇ ਤਾਰੀਫ਼ ਹੁੰਦੇ ਹਨ। ਉਹ ਆਪਣੇ ਬੁਲੰਦ ਲੈਕਚਰਾਂ ਦੀ ਤਰ੍ਹਾਂ ਆਪਣੀ ਲੇਖਣੀ ਵਿੱਚ ਵੀ ਅਜੇਹੀ ਮੌਲਕਿਤਾ, ਜ਼ਬਰਦਸ਼ਤ ਸ਼ਬਦਾਂ ਦਾ ਗੁਲਦਸਤਾ, ਰੌਚਿਕਤਾ, ਮਿਠਾਸ, ਤਰਤੀਬ ਦਿੰਦੇ ਹਨ ਕਿ ਇਕ ਵਾਰੀ ਪੜ੍ਹਨਾ ਸ਼ੁਰੂ ਕੀਤਿਆਂ, ਰੁਕਣ ਨੂੰ ਜੀਅ ਹੀ ਨਹੀਂ ਕਰਦਾ। ਸ਼ਬਦਾਂ ਦੇ ਮਹਾਨ ਜਾਦੂਗਰ ਹਨ ਸ. ਬੀਰਦਵਿੰਦਰ ਸਿੰਘ ਜੀ।

ਦਾਸ ਨੂੰ 1970-71 ਦੌਰਾਨ ਉਨ੍ਹਾਂ ਦੇ ਕਲਾਸ ਮੇਟ ਹੋਣ ਦਾ ਸੁਭਾਗ ਪ੍ਰਾਪਤ ਹੈ ਅਤੇ ਉਦੋਂ ਤੋਂ ਹੀ ਮੇਰੇ ਸਮੇਤ ਸਾਰੇ ਮੁੰਡੇ-ਕੁੜੀਆਂ ਉਸ ਦੇ ਫੈਨ ਸਨ। ਉਸ ਦੇ ਇਕ ਸੱਦੇ 'ਤੇ ਪੂਰਾ ਕਾਲਜ ਇਕ ਮੁੱਠ ਹੋ ਜਾਂਦਾ ਸੀ। ਵਿਦਿਆਰਥੀ ਜੀਵਨ ਤੋਂ ਹੀ ਉਨ੍ਹਾਂ ਦੀ ਸੋਚ ਹਮੇਸ਼ਾਂ ਅਗਾਂਹਵਧੂ ਰਹੀ ਹੈ। ਵੈਸੇ ਤਾਂ ਬਹੁਤ ਸਾਰੀਆਂ ਘਟਨਾਵਾਂ ਯਾਦ ਹਨ ਪਰ ਉਨ੍ਹਾਂ ਦੀ ਦਲੇਰੀ, ਦ੍ਰਿੜਤਾ ਤੇ ਲੀਡਰਸ਼ਿਪ ਦੀ ਇਕ ਕਹਾਣੀ ਮੇਰੇ ਜ਼ਿਹਨ ਵਿੱਚ ਹਮੇਸ਼ਾ ਰਹਿੰਦੀ ਹੈ। ਕਾਲਜ ਵਿਦਿਆਰਥੀਆਂ ਦੀਆਂ ਕੁਝ ਸਮੱਸਿਆਵਾਂ ਸਨ ਪ੍ਰਿੰਸੀਪਲ ਸ. ਰਘਬੀਰ ਸਿੰਘ ਜੀ ਮੰਨਣ ਲਈ ਤਿਆਰ ਨਹੀਂ ਸਨ। ਇਕ ਦਿਨ ਉਹ ਆਪਣੀ ਰਿਹਾਇਸ਼ ਬੱਸੀ ਪਠਾਣਾ ਜਾ ਬੈਠੇ। ਕਾਲਜ ਪ੍ਰਧਾਨ ਬੀਰਦਵਿੰਦਰ ਸਿੰਘ ਨੇ ਹੋਕਾ ਦਿੱਤਾ ਸਾਰਾ ਕਾਲਜ ਇਕੱਠਾ ਹੋ ਗਿਆ ਤੇ ਪ੍ਰਿੰਸੀਪਲ ਦੇ ਦਫ਼ਤਰ ਵਿੱਚ ਜਾ ਬੜੇ। ਜੁਆਨੀ ਦਾ ਜੋਸ਼ ਸੀ ਫਰਨੀਚਰ ਤੋੜ ਸੁਟਿਆ ਜਿਸ ਦੇ ਹੱਥ ਜੋ ਟੇਬਲ-ਕੁਰਸੀ ਦੀ ਲੱਤ ਬਾਂਹ ਮਿਲੀ, ਹੱਥਾਂ ਵਿੱਚ ਫੜ ਕੇ ਸਾਰੇ ਮੁੰਡੇ-ਕੁੜੀਆਂ ਬੱਸੀ ਪਠਾਣਾ ਵੱਲ ਨੂੰ ਤੁਰ ਪਏ ਅੱਗੇ ਪ੍ਰਿੰਸੀਪਲ ਸਾਹਿਬ ਦੇ ਘਰ ਨੂੰ ਪੁਲਿਸ ਨੇ ਘੇਰਿਆ ਹੋਇਆ ਸੀ। ਪੁਲਿਸ ਤੇ ਵਿਦਿਆਰਥੀ ਬਿਲਕੁਲ ਆਹਮੋ-ਸਾਹਮਣੇ। ਕੁਝ ਗੱਲਬਾਤ ਤੂੰ-ਤੂੰ ਮੈਂ-ਮੈਂ, ਆਖਰ ਪ੍ਰਧਾਨ ਬੀਰਦਵਿੰਦਰ ਸਿੰਘ ਨੇ ਬੋਲੇ ਸੋ ਨਿਹਾਲ ਦਾ ਨਾਹਰਾ ਮਾਰਿਆ ਤੇ ਨਾਲ ਹੀ ਹੱਥ ਫੜਿਆ ਡੰਡਾ ਥਾਣੇਦਾਰ ਦੇ ਮੱਥੇ 'ਚ ਮਾਰਿਆ। ਲੀਡਰਸ਼ਿਪ ਦੀ ਇਹ ਇਕੋ ਉਦਾਹਰਣ ਹੀ ਕਾਫੀ ਹੈ।



**ਸ. ਬੀਰਦਵਿੰਦਰ ਸਿੰਘ**
*ਸਾਬਕਾ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ*
*ਸਾਬਕਾ ਸਪੀਕਰ, ਪੰਜਾਬ ਵਿਧਾਨ ਸਭਾ*
*ਅਤੇ ਉੱਤਮ ਵਿਧਾਇਕ ਅਵਾਰਡੀ*

ਸ. ਬੀਰਦਵਿੰਦਰ ਸਿੰਘ ਪਹਿਲੀ ਵਾਰ ਸਰਹਿੰਦ ਤੋਂ 1980 ਵਿੱਚ ਐਮ.ਐਲ.ਏ. ਬਣੇ ਤੇ ਦੂਜੀ ਵਾਰ 2002 ਤੋਂ 2007 ਤੱਕ ਵਿਧਾਇਕ ਰਹੇ ਡਿਪਟੀ ਸਪੀਕਰ ਦੇ ਅਹੁਦੇ 'ਤੇ ਵੀ ਰਹੇ। ਉਨ੍ਹਾਂ ਨੂੰ ਉੱਤਮ ਵਿਧਾਇਕ ਦਾ ਅਵਾਰਡ ਵੀ ਮਿਲ ਚੁੱਕਾ ਹੈ। ਉਹ 1972 ਤੋਂ 1977 ਤੱਕ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਦੇ ਸਭ ਤੋਂ ਲੰਮੇ ਸਮੇਂ ਤੱਕ ਪ੍ਰਧਾਨ ਵੀ ਰਹੇ। ਉਨ੍ਹਾਂ ਆਪਣਾ ਰਾਜਨੀਤਕ ਕੈਰੀਅਰ ਬਲਾਕ ਸੰਮਤੀ ਬੱਸੀ ਪਠਾਣਾ ਦੇ ਚੇਅਰਮੈਨ ਤੋਂ ਸ਼ੁਰੂ ਕੀਤਾ। ਐਮਰਜੈਂਸੀ ਦੌਰਾਨ ਬਾਦਲ ਸਾਹਿਬ ਤੇ ਟੌਹੜਾ ਸਾਹਿਬ ਨਾਲੋਂ ਦੋ ਸਾਲ ਵੱਧ, ਭਾਵ 21 ਮਹੀਨੇ ਨਾਭਾ ਵਿੱਚ ਸਾਬਕਾ ਪ੍ਰਧਾਨ ਮੰਤਰੀ ਚੰਦਰ ਸ਼ੇਖਰ ਨਾਲ ਜੇਲ ਕੱਟੀ। ਉਹ ਪੰਜਾਬ ਦੇ ਇਕੋ ਇਕ ਅਜੇਹੇ ਐਮ.ਐਲ.ਏ. ਹਨ ਜਿਨਾਂ ਦੀ ਪੰਜ ਭਾਸ਼ਾਵਾਂ 'ਤੇ ਬਹੁਤ ਚੰਗੀ ਤਰ੍ਹਾਂ ਪਕੜ ਹੈ। ਇਹ ਦਾਤ ਉਨ੍ਹਾਂ ਨੂੰ ਆਪਣੇ ਦਾਦਾ ਲੇਟ ਸ. ਬਲਵੀਰ ਸਿੰਘ ਜੀ ਸਾਬਕਾ ਮੁੱਖ ਅਧਿਆਪਕ ਸਰਕਾਰੀ ਹਾਈ ਸਕੂਲ ਸਰਹਿੰਦ ਤੋਂ ਪ੍ਰਾਪਤ ਹੋਈ। ਇਨ੍ਹਾਂ ਦੇ ਪਿਤਾ ਸ. ਪ੍ਰਿਤਪਾਲ ਸਿੰਘ 1971 ਵਿੱਚ ਡੀ.ਐਸ.ਪੀ. ਸਨ ਜੋ ਨਕਸਵਾਦੀਆਂ ਹਥੋਂ ਸ਼ਹੀਦ ਹੋ ਗਏ ਸਨ ਤੇ ਇਨ੍ਹਾਂ ਨੂੰ ਪਿਤਾ ਜੀ ਥਾਂ ਭਰਤੀ ਕਰਨ ਦੀ ਆਫਰ ਮਿਲੀ ਸੀ ਜੋ ਕਿ ਇਨ੍ਹਾਂ ਨੇ ਠੁਕਰਾ ਦਿੱਤੀ ਸੀ ਤੇ 7 ਸਾਲ ਵਿੱਚੋਂ ਇਨ੍ਹਾਂ ਦੇ ਭਰਾ ਸ. ਪਰਮਜੀਤ ਸਿੰਘ ਸਰਾਓ ਇਸ ਅਹੁਦੇ 'ਤੇ ਤਾਇਨਾਤ ਹੋਏ ਤੇ ਆਈ.ਜੀ. ਪੁਲਿਸ ਪੰਜਾਬ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ।

ਖੈਰ! ਸ਼ੁਰੂਆਤ ਕੀਤੀ ਸੀ ਸਿੱਖ ਵਿਦਵਾਨਾਂ ਦੀ ਕਤਾਰ ਦੀ। ਸ. ਬੀਰਦਵਿੰਦਰ ਸਿੰਘ ਜੀ ਇੱਕੋ ਇਕ ਅਜੇਹੇ ਰਾਜਸੀ ਲੀਡਰ ਹਨ ਜਿਨ੍ਹਾਂ ਦੀ ਆਪਣੀ ਲਾਇਬ੍ਰੇਰੀ ਵਿੱਚ 6000 ਦੇ ਕਰੀਬ ਪੁਸਤਕਾਂ, ਸਮੇਤ ਦੁਰਲਬ ਪੁਸਤਕਾਂ ਤੇ ਖਰੜੇ ਮੌਜੂਦ ਹਨ। ਸੁਭਾਵਿਕ ਹੈ ਉਹ ਪੜ੍ਹਨ ਲਿਖਣ ਦੇ ਆਦੀ ਹਨ ਜਿਸ ਦੀ ਬਦੌਲਤ ਉਚ ਪੱਧਰ ਦੇ ਲੇਖ ਆਦਿ ਲਿਖਦੇ ਹਨ ਜੋ ਵੱਖ-ਵੱਖ ਰਸਾਲਿਆ ਆਦਿ ਵਿੱਚ ਛਪਦੇ ਹਨ। ਉਨ੍ਹਾਂ ਨੇ ਫੋਨ 'ਤੇ ਦਸਿਆ ਕਿ ਉਨ੍ਹਾਂ ਨੂੰ ਇਹ ਪ੍ਰੇਰਨਾ ਸਰਹਿੰਦ ਦੀਆਂ ਅਨਮੋਲ ਖੂਨੀ ਦੀਵਾਰਾਂ ਤੋਂ ਮਿਲੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਉਨ੍ਹਾਂ ਦੀ ਇਸ ਪੱਖੋਂ ਸ਼ਲਾਘਾ ਕਰਦਾ ਹੈ ਤੇ ਉਸ ਦੀ ਇਛਾ ਹੈ ਕਿ ਸ. ਬੀਰਦਵਿੰਦਰ ਸਿੰਘ ਜੀ, ਗਿਆਨੀ ਦਿੱਤ ਸਿੰਘ ਜੀ ਦੀ ਤਰ੍ਹਾਂ ਕੋਈ ਸੰਸਥਾ ਬਣਾ ਕੇ ਇਕ ਅਜੇਹੀ ਲਹਿਰ ਸ਼ੁਰੂ ਕਰਨ ਜੋ ਕਿ ਸਿੱਖੀ ਦੀ ਵਿਗੜਦੀ ਜਾ ਰਹੀ ਸ਼ਾਖ ਵਿੱਚ ਸੁਧਾਰ ਲਿਆ ਸਕੇ ਭਾਵੇਂ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੀ ਚੋਣ ਲੜਨਾ ਹੀ ਕਿਉਂ ਨਾ ਹੋਵੇ। ਉਨ੍ਹਾਂ ਵਿੱਚ ਇਹ ਕਾਬਲੀਅਤ ਹੈ। ਕਾਸ਼! ਉਹ ਆਪਣੀ ਮੁਹਾਰਾਂ ਇਸ ਪਾਸੇ ਵੱਲ ਮੋੜ ਲੈਣ! ਸਾਨੂੰ ਪੂਰਨ ਯਕੀਨ ਹੈ ਉਹ ਨਵਾਂ ਮੀਲ ਪੱਥਰ ਸਥਾਪਤ ਕਰ ਸਕਦੇ ਹਨ। ਸ਼ੁਭ ਇੱਛਾਵਾਂ ਸਹਿਤ,

*ਪ੍ਰਿੰ: ਨਸੀਬ ਸਿੰਘ 'ਸੇਵਕ'*



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/- ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 92 ਸਾਲ 8 6 ਅਗਸਤ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



**ਰਚਨਾਵਾਂ ਭੇਜਣ ਲਈ ਪਤਾ:** ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:**- 9465216530
bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਇੰਡੀਆ,ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਬਾਬਾਵਾਦ, ਡੇਰਾਵਾਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਨੇੜਲੇ ਸ਼ਰੀਕ ਹਨ, ਜੋ ਸਿੱਖੀ ਨੂੰ ਘੁਣ ਵਾਂਗ ਖੋਖਲਾ ਕਰੀ ਜਾ ਰਹੇ ਹਨ.....!

ਪ੍ਰਿੰ: ਨਸੀਬ ਸਿੰਘ ਸੇਵਕ
94652-16530

ਇਸ ਵਿੱਚ ਕੋਈ ਸ਼ੱਕ ਨਹੀਂ ਕਿ ਅੱਜ ਸਿੱਖੀ ਨੂੰ ਵਿਰੋਧੀਆਂ ਤੋਂ ਨਹੀਂ ਬਲਕਿ ਆਪਣਿਆਂ ਭਾਵ ਆਪਣੇ ਹੀ ਸ਼ਰੀਕਾਂ ਤੋਂ ਖ਼ਤਰਾ ਬਣਿਆ ਹੋਇਆ ਹੈ। ਇਹੀ ਸ਼ਰੀਕ ਤਾਂ ਸਿੱਖੀ ਨੂੰ ਘੁਣ ਦੀ ਤਰ੍ਹਾਂ ਲੱਗ ਗਏ ਹਨ ਅਤੇ ਦਿਨ ਪ੍ਰਤੀ ਦਿਨ ਅੰਦਰੋਂ ਖੋਖਲਾ ਕਰੀ ਜਾ ਰਹੇ ਹਨ ਭਾਵੇਂ ਕਿ ਇਸ ਘੁਣ ਨਾਮਕ ਬਿਮਾਰੀ ਦੀ ਸ਼ੁਰੂਆਤ ਬਹੁਤ ਹੀ ਪਲਾਨਿੰਗ ਨਾਲ, ਸਿੱਖਾਂ ਦੀ ਤਾਕਤ ਨੂੰ ਖਤਮ ਕਰਨ ਦੇ ਮਕਸਦ ਨਾਲ ਅੰਗਰੇਜ਼ਾਂ ਵਲੋਂ ਕੀਤੀ ਗਈ ਸੀ ਪਰ ਅੱਜ ਇਸ ਨੇ ਵੱਡੇ ਦਿਓ ਵਰਗਾ ਰੂਪ ਧਾਰ ਲਿਆ ਹੈ ਤੇ ਪੂਰੀ ਤਰ੍ਹਾਂ ਨਾਲ ਸਿੱਖੀ 'ਤੇ ਕਬਜ਼ਾ ਕਰ ਲਿਆ ਹੈ। ਇਸ ਲਈ ਸਿੱਖ ਚਿੰਤਨ, ਵਿਦਵਾਨ ਤੇ ਸਿੱਖੀ ਦੇ ਹਮਦਰਦ ਇਹ ਕਹਿਣ ਲਈ ਮਜ਼ਬੂਰ ਹਨ ਕਿ ਡੇਰਾਵਾਦ ਤੇ ਬਾਬਾਵਾਦ ਭਾਵ ਆਪਣੇ ਹੀ ਆਪਣੀ ਸਿੱਖੀ ਲਈ ਵੱਡਾ ਖਤਰਾ ਹਨ ਭਾਵ ਇਹ ਕਿ ਸਿੱਖੀ ਦੇ ਰੂਪ ਵਿੱਚ ਹੀ ਸਿੱਖੀ ਨੂੰ ਯੋਜਨਾ ਬੱਧ ਤਰੀਕੇ ਨਾਲ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਦਰਅਸਲ ਅੰਗਰੇਜ਼ ਸਿੱਖਾਂ ਦੀ ਤਾਕਤ ਤੋਂ ਭਲੀ ਭਾਂਤ ਜਾਣੂ ਸਨ ਅਤੇ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਸਿੱਖਾਂ ਨੂੰ ਲੜਾਈ ਦੇ ਮੈਦਾਨ ਵਿੱਚ ਹਰਾਉਣਾ ਅਸਾਨ ਨਹੀਂ ਹੈ ਸੋ ਉਨ੍ਹਾਂ ਨੇ ਸਿੱਖੀ ਦੇ ਅੰਦਰ ਘੁਸਪੈਠ ਕਰਕੇ ਇਸ ਨੂੰ ਅੰਦਰੋਂ-ਅੰਦਰ ਖਤਮ ਕਰਨ ਦੀ ਯੋਜਨਾ ਤਿਆਰ ਕੀਤੀ ਤੇ ਸਭ ਤੋਂ ਪਹਿਲਾਂ ਬਾਬੇ/ਸੰਤ ਤਿਆਰ ਕਰਨ ਵਿੱਚ ਸਫਲ ਹੋਏ। ਅੰਗਰੇਜ਼ੀ ਫੌਜ ਵਿੱਚ ਸਿੱਖੀ ਸੁਭਾਅ ਵਾਲੇ ਫੌਜੀਆਂ ਨੂੰ ਪੰਜਾਬ ਵਿੱਚ ਭੇਜਿਆ ਤੇ ਸਿੱਖੀ ਦੇ ਪ੍ਰਚਾਰ ਦੇ ਬਹਾਨੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਤੋੜਨ ਦਾ ਪਹਿਲਾ ਕਦਮ ਚੁੱਕਿਆ। ਅਜੇਹੇ ਫੌਜੀਆਂ ਨੂੰ ਤਨਖਾਹ ਫੌਜ ਵਿਚੋਂ ਮਿਲਦੀ ਸੀ ਤੇ ਇਨ੍ਹਾਂ ਨੂੰ ਸੰਤਗਿਰੀ/ਬਾਬਾ ਦਾ ਰੁਤਬਾ ਦਿਤਾ ਹੋਇਆ ਸੀ ਕਿ ਤਾਂ ਲੋਕ ਇਨ੍ਹਾਂ ਦੇ ਦੁਆਲੇ ਹੀ ਘੁੰਮਦੇ ਰਹਿਣ। ਹੌਲੀ-ਹੌਲੀ ਇਨ੍ਹਾਂ ਦੀ ਤਾਕਤ ਵਧਦੀ ਗਈ। ਐਸ਼ ਪ੍ਰਸਤੀ ਦੇ ਨਾਲ-ਨਾਲ ਸੰਤ ਜੀ, ਬਾਬਾ ਜੀ, ਬ੍ਰਹਮ ਗਿਆਨੀ ਆਦਿ ਡਿਗਰੀਆਂ ਨਾਲ ਸੰਬੋਧਨ ਹੋਣ ਲੱਗੇ ਤੇ ਡੇਰੇ/ਸੰਪਰਦਾਵਾਂ ਵੀ ਬਣਨ ਲੱਗੀਆਂ। ਅਨਪੜ੍ਹ ਲੋਕ ਇਨ੍ਹਾਂ ਦੀਆਂ ਮੋਮੋਠਗਣੀਆਂ ਵਿੱਚ ਆਉਂਦੇ ਗਏ ਤੇ ਇਨ੍ਹਾਂ ਦੀਆਂ ਤਾਕਤਾਂ ਵਧਾਉਂਦੇ ਗਏ। ਆਖਰ ਇਹੀ ਸਿੱਖੀ ਦੇ ਲੰਬੜਦਾਰ ਬਣ ਬੈਠੇ। ਰਾਜਨੀਤਕ ਲੀਡਰਾਂ ਨਾਲ ਨੇੜਤਾ ਵੱਧ ਗਈ। ਇਕ ਨੂੰ ਵੋਟਾਂ ਦਾ ਲਾਲਚ ਦੂਜੇ ਨੂੰ ਲੋਕਾਂ ਦਾ ਲਾਲਚ, ਖੂਬ ਚਲਦੀ ਹੈ ਇਹ ਮਲਾਝੇਦਾਰੀ। ਅੰਗਰੇਜ਼ੀ ਸਰਕਾਰ ਵਲੋਂ ਬਣਾਏ ਗਏ ਇਹ ਸਰਕਾਰੀ ਬਾਬੇ/ਸੰਤਾਂ ਨੇ ਹੌਲੀ-ਹੌਲੀ ਆਪਣੇ ਆਪਣੇ ਡੇਰੇ, ਟਕਸਾਲਾਂ, ਠਾਠ, ਡੇਰੇ ਆਦਿ ਪ੍ਰਚਲਤ ਕਰ ਦਿੱਤੇ। ਫੌਜ ਵਿਚੋਂ ਤਨਖਾਹਾਂ ਲੈਣ ਵਾਲੇ ਅੱਜ ਸਿੱਖੀ 'ਤੇ ਘਣੇ ਬੱਦਲਾਂ ਦੀ ਤਰ੍ਹਾਂ ਛਾਏ ਹੋਏ ਹਨ। ਡੇਰਾ ਬਿਆਸ ਉਰਫ਼ ਰਾਧਾ ਸੁਆਮੀ ਦਾ ਸਭ ਤੋਂ ਪਹਿਲਾਂ ਮੁੱਖੀ ਜੈਮਲ ਸਿੰਘ ਇਕ ਫੌਜੀ ਹੀ ਸੀ। ਇਸੀ ਵਿੱਚੋਂ ਨਿਕਲਕੇ ਸ਼ਾਹ ਮਸਤਾਨ ਨੇ ਵੱਖਰਾ ਡੇਰਾ ਬਣਾ ਲਿਆ ਜੋ ਕਿ ਅੱਜ-ਕਲ ਸੱਚੇ ਸੌਦੇ ਜਾਂ ਡੇਰਾ ਸਰਸਾ ਵਾਲੇ ਦੇ ਨਾਂ ਨਾਲ ਜਾਣੇ ਜਾਂਦੇ ਹਨ। ਨਾਮਧਾਰੀ ਰਾਮ ਸਿੰਘ ਵੀ ਫੌਜੀ ਸੀ ਇਨ੍ਹਾਂ ਨੇ ਆਪਣੀ ਵੱਖਰੀ ਰੀਤ ਚਲਾਈ ਹੋਈ ਹੈ ਅਤੇ ਇਸ ਦੇ ਪ੍ਰਬੰਧਕ ਰਾਮ ਸਿੰਘ ਨੂੰ 11ਵਾਂ ਗੁਰੂ ਮੰਨਦੇ

ਹਨ। ਪਰ ਰਾਮ ਸਿੰਘ ਨੇ ਕਦੀ ਵੀ ਆਪਣੇ ਆਪ ਨੂੰ 11ਵਾਂ ਗੁਰੂ ਨਹੀਂ ਆਖਿਆ। ਇਨ੍ਹਾਂ ਦੇ ਵੀ ਅੱਜਕਲ ਦੋ ਗਰੁੱਪ ਹੋ ਗਏ ਹਨ। ਅਤਰ ਸਿੰਘ ਮਸਤੂਆਣਾ, ਬੀਰ ਸਿੰਘ ਨੌਰੰਗਾਵਾਦੀ, ਰੇਰੂਵਾਲਾ ਅਤਰ ਸਿੰਘ, ਘੁੰਨਸਵਾਲਾ ਅਤਰ ਸਿੰਘ ਸਾਰੇ ਫੌਜੀ ਸਨ ਜਿਨ੍ਹਾਂ ਆਪਣੇ ਡੇਰੇ ਸਥਾਪਤ ਕਰ ਰੱਖੇ ਹਨ। ਨਿਰੰਕਾਰੀਆਂ ਨੇ ਤਾਂ ਹਰ ਧਰਮ ਦੇ ਲੋਕਾਂ ਨੂੰ ਆਪਣੇ ਮੱਕੜ ਜਾਲ ਵਿੱਚ ਲਪੇਟਿਆ ਹੋਇਆ ਹੈ। ਅਸੀਂ ਕਿਸੇ ਹੋਰ ਧਰਮ ਦੀ ਨਾ ਹੀ ਨਿੰਦਾ ਕਰਦੇ ਹਾਂ, ਨਾ ਹੀ ਉਨ੍ਹਾਂ ਨਾਲ ਸਾਡਾ ਕੋਈ ਵਾਹ-ਵਾਸਤਾ ਹੈ ਪਰ ਸਾਡਾ ਸਰੋਕਾਰ ਉਨ੍ਹਾਂ ਸਿੱਖਾਂ ਨਾਲ ਹੈ ਜੋ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੇ-ਦਾਵਾ ਦੇ ਕੇ ਕਿਸੇ ਹੋਰ ਡੇਰੇਦਾਰ ਜਾਂ ਬਾਬੇ ਨਾਲ ਜਾ ਜੁੜੇ ਹਨ। ਇਥੇ ਹੀ ਬੱਸ ਨਹੀਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੇ ਬਹਾਨੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਨ ਦੇ ਬਹਾਨੇ, ਗੋਲ ਪੱਗਾਂ ਵਾਲੇ ਵੀ ਬਹੁਤ ਸਾਰੇ ਬ੍ਰਹਮ ਗਿਆਨੀ, ਸੰਤ 1008, 108 ਆਦਿ ਡਿਗਰੀਆਂ ਵਾਲੇ ਬਾਬੇ ਖੁੰਬਾਂ ਵਾਂਗ ਉੱਗ ਗਏ ਹਨ। ਇਨ੍ਹਾਂ ਦਾ ਆਪਣਾ ਤਰੀਕਾ ਹੈ ਕਿ ਗੁਰਬਾਣੀ ਦੀ ਇੱਕ ਤੁਕ ਨੂੰ 15-20 ਢੋਲਕੀਆਂ, ਚਿਮਟੇ, ਖੜਤਾਲਾਂ ਆਦਿ ਨਾਲ ਉੱਚੀ-ਉੱਚੀ ਧਾਰਨਾਵਾਂ ਦੇ ਰੂਪ ਵਿੱਚ ਬਿਨਾਂ ਰਾਗਾਂ ਤੋਂ ਗਾਉਂਦੇ ਹਨ ਤੇ ਹਰਮੋਨੀਅਮ ਦੀ ਇਕ ਸੁਰ 'ਤੇ ਇਕ ਹੀ ਉਂਗਲੀ ਰੱਖ ਕੇ ਬਾਬਾ ਜੀ ਧਾਰਨਾ ਦੇ ਨਾਲ ਅਜੇਹੀਆਂ ਦਿਲ ਲਭਾਊ ਕਹਾਣੀਆਂ/ਸਾਖੀਆਂ ਸੁਣਾਉਂਦਾ ਹੈ ਕਿ ਸੰਗਤਾਂ ਮੰਤਰ-ਮੁਗਧ ਹੋ ਜਾਂਦੀਆਂ ਹਨ। ਦਰਅਸਲ ਸਿੱਖ ਪ੍ਰਚਾਰ ਤਾਂ ਇਕ ਢਕੌਂਸ ਹੈ, ਇਹ ਤਾਂ ਆਪਣੀ ਹੀ ਮਹਾਨਤਾ ਕਰਾਉਂਦੇ ਹਨ। ਇਨ੍ਹਾਂ ਨੇ ਸੰਗਤਾਂ ਨੂੰ ਏਨਾ ਭਰਮਾਇਆ ਹੋਇਆ ਹੈ ਕਿ ਉਨ੍ਹਾਂ ਦੇ ਚੇਲੇ ਉਨ੍ਹਾਂ ਦੇ ਖਿਲਾਫ ਇਕ ਵੀ ਸ਼ਬਦ ਸੁਣਨ ਲਈ ਤਿਆਰ ਨਹੀਂ। ਇਨ੍ਹਾਂ ਦੇ ਚੇਲੇ ਏਨੇ ਹਿਪਨੋਟਾਈਜ਼ ਹੋ ਜਾਂਦੇ ਹਨ ਕਿ ਉਹ ਇਨ੍ਹਾਂ ਦੇ ਖਿਲਾਫ ਕੋਈ ਦਲੀਲ ਸੁਣਨ ਤੱਕ ਤਿਆਰ ਨਹੀਂ ਹੁੰਦੇ। ਬਸ ਇਕੋ ਰੱਟ ਕਿ ਬਾਬਾ ਜੀ ਬਹੁਤ ਕਰਨੀ ਵਾਲੇ ਹਨ। ਬ੍ਰਹਮ ਗਿਆਨੀ ਹਨ ਆਦਿ-ਆਦਿ। ਅਜੇਹੇ ਬਾਬਿਆਂ ਦੇ ਕਿੱਸੇ ਕਈ ਵਾਰੀ ਅਖਬਾਰਾਂ ਵਿੱਚ ਪੜ੍ਹਦੇ ਤੇ ਸੁਣਦੇ ਹਾਂ ਕਈ ਦੇ ਖਿਲਾਫ ਕੋਰਟਾਂ ਵਿੱਚ ਕੇਸ ਵੀ ਚੱਲ ਰਹੇ ਹਨ ਪਰ ਉਨ੍ਹਾਂ ਦੇ ਭਗਤ ਤਾਂ ਪੈਰਾਂ 'ਤੇ ਪਾਣੀ ਨਹੀਂ ਪੈਣ ਦਿੰਦੇ। 1995-96 ਦੇ ਦੌਰਾਨ ਸਰਸੇ ਵਾਲੇ ਬਾਬੇ ਦੇ ਖਿਲਾਫ ਕੁਝ ਨੌਜੁਆਨ ਕੁੜੀਆਂ ਨੇ ਜਿਸਮਾਨੀ ਸ਼ੋਸ਼ਣ ਦੇ ਇਲਜ਼ਾਮ ਲਾਏ ਸਨ। ਮੇਰੇ ਸਕੂਲ ਦੇ ਪੀਅਨ ਵੀ ਸਰਸੇ ਵਾਲੇ ਦੇ ਚੇਲੇ ਸਨ। ਜਦੋਂ ਮੈਂ ਉਨ੍ਹਾਂ ਨੂੰ ਉਸ ਦੀ ਇਹ ਕਰਤੂਤ ਪੜ੍ਹਾਈ ਤਾਂ ਉਹ ਮੰਨਣ ਨੂੰ ਤਿਆਰ ਹੀ ਨਹੀਂ ਸਨ ਸਗੋਂ ਉਹ ਤਾਂ ਸਿਫਤਾਂ ਪਰ ਸਿਫਤਾਂ ਕਰਨੋ ਨਹੀਂ ਸਨ ਹੱਟਦੇ। ਅਖੇ ਜੀ ਇਹ ਵਿਰੋਧੀਆਂ ਵਲੋਂ ਲਾਏ ਗਏ ਝੂਠੇ ਦੋਸ਼ ਹਨ। ਬਾਬਾ ਜੀ ਦੀ ਵਧਦੀ ਸ਼ੁਹਰਤ ਤੋਂ ਵਿਰੋਧੀ ਜਲਦੇ ਹਨ। ਇਸੇ ਤਰ੍ਹਾਂ ਸਿੱਖ ਸੰਤ, ਬਾਬਿਆਂ ਦੇ ਬੇਅੰਤ ਕਿੱਸੇ ਹਨ ਲਿਖਦਿਆਂ ਕਲਮ ਰੁਕਦੀ ਹੈ ਕਿ ਇਹ ਗੁਰਬਾਣੀ ਦੇ ਜ਼ਰੀਏ ਅਜੇਹੀਆਂ ਕਰਤੂਤਾਂ ਕਰਦੇ ਹਨ। ਚੰਡੀਗੜ੍ਹ ਦੀ ਸੁਖਨਾ ਝੀਲ ਦੇ ਨੇੜੇ ਗੁਰਦੁਆਰਾ ਗੁਰ ਸਾਗਰ ਦਾ ਨਾਂ ਕਾਫੀ ਪ੍ਰਚਲਤ ਹੈ। ਥਲੇ ਭੋਰਾ ਬਣਾ ਰੱਖਿਆ ਹੈ ਸਿਰਫ ਉਥੇ ਬੀਬੀਆਂ ਹੀ ਜਾ ਸਕਦੀਆਂ ਹਨ। ਉਸ ਨੇ ਪ੍ਰੇਮ ਵਿਆਹ ਕਰਾਇਆ ਸੀ ਤੇ ਬਾਅਦ ਵਿੱਚ ਉਸ ਦੀ ਪਤਨੀ ਡਰਾਇਵਰ ਨਾਲ ਦੌੜ ਗਈ ਸੀ। ਏਨਾ ਹੀ ਨਹੀਂ ਸੰਗਤਾਂ ਨੂੰ ਗੁੰਮਰਾਹ ਕਰਕੇ ਜਾਇਦਾਦਾਂ ਵੀ ਲੁਟੀਆਂ ਜਾਂਦੀਆਂ ਹਨ। ਮੇਰੇ ਸਕੂਲ ਵਿੱਚ ਇੱਕ ਅਧਿਆਪਕਾ ਆਈ, ਪਹਿਲੇ ਦਿਨ ਉਸ ਦੇ ਪਤੀ ਕਹਿਣ ਲੱਗੇ ਇਹ ਪਿਛਲੇ 8 ਸਾਲਾਂ ਤੋਂ ਡਿਪਰੈਸ਼ਨ ਵਿੱਚ ਹੈ ਕਿਰਪਾ ਕਰਕੇ ਧਿਆਨ ਰੱਖਿਉ। ਹੌਲੀ ਹੌਲੀ ਪਤਾ ਚਲਿਆ ਕਿ ਇਹ ਬਾਬਾ ਜੀ ਦੇ ਬਹੁਤ ਹੀ ਨੇੜੇ ਦੇ ਪੱਕੇ ਭਗਤ ਸਨ। ਇਨ੍ਹਾਂ ਨੂੰ ਵਰਗਲਾ ਕੇ ਇਨ੍ਹਾਂ, ਦੇ ਪਲਾਟ ਆਦਿ ਬਾਬੇ ਨੇ ਆਪਣੇ ਨਾਂ ਕਰਵਾ ਲਏ ਸਨ ਜਿਸ ਕਰਕੇ ਉਹ ਵਿਚਾਰੀ ਡਿਪਰੈਸ਼ਨ ਵਿੱਚ ਸੀ ਪਰ ਹੁਣ ਉਹ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਹੈ ਤੇ ਪੂਰੀ ਤਰ੍ਹਾਂ ਬਾਣੀ ਨਾਲ ਜੁੜੀ ਹੋਈ ਹੈ ਅਤੇ ਵਾਹਿਗੁਰੂ ਦੀ ਅਪਾਰ ਮੇਹਰ ਸਦਕਾ ਉਹ ਠੀਕ ਹੁੰਦੇ ਹੁੰਦੇ ਪੂਰੀ ਤਰ੍ਹਾਂ ਠੀਕ ਹੋ ਗਏ ਹਨ ਅਤੇ ਇਕ ਸਫਲ ਹੈਡਮਾਸਟਰ ਦੇ ਅਹੁਦੇ ਤੋਂ ਸੇਵਾ ਮੁਕਤ ਹੋਏ ਹਨ। ਇਸ ਬੀਬੀ ਵਰਗੇ ਹੋਰ ਵੀ ਬਹੁਤ ਸਾਰੇ ਕੇਸ ਮਿਲ ਜਾਣਗੇ। ਨਿੱਤ ਹੀ ਅਜੇਹੇ ਕਿੱਸੇ ਸੁਣਦੇ/ਪੜ੍ਹਦੇ ਰਹਿੰਦੇ ਹਾਂ ਪਰ ਸਾਡੇ ਲੋਕ/ਸਿੱਖਾਂ ਵਿੱਚ ਇੱਕ ਅਜੇਹੀ ਭੇਡਚਾਲ ਸ਼ੁਰੂ ਹੋਈ

ਵੀ ਹੈ ਕਿ ਜਿਥੇ ਵੀ ਦੀਵਾਨ ਲਗਣਾ ਹੋਵੇ ਤਾਂ ਲੋਕ 20-20 ਮੀਲ ਤੱਕ ਚਲੇ ਜਾਂਦੇ ਹਨ ਪਰ ਦਰ ਦੇ ਮੂਹਰੇ ਗੁਰਦੁਆਰੇ ਤੱਕ ਉਨ੍ਹਾਂ ਦੇ ਕਦਮ ਨਹੀਂ ਪੁੱਜ ਸਕਦੇ। ਅਜੇ ਹੇ ਬਾਬਿਆਂ ਦੇ ਦੀਵਾਨਾਂ ਤੇ ਸੇਵਾ ਕਰਨ ਵਾਲੇ ਬਹੁਤੇ ਘੋਨ-ਮੋਨ ਜਾਂ ਕਰੜ-ਬਰੜ ਮੁੰਡੇ ਹੀ ਮੋਹਰੀ ਹੁੰਦੇ ਹਨ। ਬਾਬੇ ਉਚੀਆਂ-ਉਚੀਆਂ ਹੇਕਾਂ ਲਾ ਕੇ, ਮਨਘੜਤ ਕਹਾਣੀਆਂ ਸੁਣਾ-ਸੁਣਾ ਕੇ ਲੋਕਾਂ ਨੂੰ ਮਗਰ ਲਾਉਣ ਵਿੱਚ ਸਫਲ ਹੋ ਜਾਂਦੇ ਹਨ। ਇਕ ਦਿਨ ਅਜੇਹਾ ਵੀ ਹੁੰਦਾ ਹੈ ਕਿ ਅੰਮ੍ਰਿਤ ਸੰਚਾਰ ਹੁੰਦਾ ਹੈ ਤੇ ਨੇੜੇ-ਤੇੜੇ ਦੇ ਪਿੰਡਾਂ ਦੇ ਲੋਕਾਂ ਨੂੰ ਖੰਡੇ ਪਾਹੁਲ ਲੈਣ ਲਈ ਤਿਆਰ ਕਰ ਲਿਆ ਜਾਂਦਾ ਹੈ ਫਿਰ ਬਾਬੇ ਪ੍ਰਚਾਰ ਕਰਦੇ ਥਕਦੇ ਨਹੀਂ ਕਿ ਸੈਂਕੜੇ/ਹਜ਼ਾਰਾਂ ਦੀ ਗਿਣਤੀ ਅੰਮ੍ਰਿਤ ਛਕਾ ਚੁੱਕੇ ਹਾਂ ਪਰ ਉਹ ਇਹ ਨਹੀਂ ਸਮਝਦੇ ਕੇ ਫੜਕੇ ਲਿਆਂਦੇ ਬੰਦੇ ਘਰ ਜਾ ਕੇ ਸ੍ਰੀ ਸਾਹਿਬ ਕਿੱਲੀ 'ਤੇ ਟੰਗ ਦਿੰਦੇ ਹਨ। ਮਹੀਨੇ ਵੀਹ ਦਿਨ ਵਿੱਚ ਕਛਹਿਰੇ ਵੀ ਲਾਹ ਕੇ ਸੁੱਟ ਦਿੰਦੇ ਹਨ ਆਦਿ।

ਇਕ ਅੰਦਾਜ਼ੇ ਅਨੁਸਾਰ ਹਜ਼ਾਰਾਂ ਦੀ ਗਿਣਤੀ ਵਿੱਚ ਅਜੇਹੇ ਬਾਬਿਆਂ ਨੇ ਲੱਖਾਂ ਦੀ ਗਿਣਤੀ ਵਿੱਚ ਅੰਮ੍ਰਿਤ ਛਕਾ ਦਿੱਤਾ ਹੈ ਤੇ ਲਗਾਤਾਰ ਛਕਾਈ ਜਾ ਰਹੇ ਹਨ। ਇਸ ਤਰ੍ਹਾਂ ਤਾਂ ਘੱਟੋ-ਘੱਟ 10 ਕਰੋੜ ਅੰਮ੍ਰਿਤਧਾਰੀ ਸਿੱਖ ਹੋਣੇ ਚਾਹੀਦੇ ਹਨ ਪਰ ਕੁਲ ਮਿਲਾ ਕੇ ਇਕ ਦੋ ਲੱਖ ਹੀ ਮਿਲ ਸਕਦੇ ਹਨ। ਫਿਰ ਕਿਥੇ ਗਏ ਇਨ੍ਹਾਂ ਬਾਬਿਆਂ ਦੇ ਅੰਮ੍ਰਿਤ ਸੰਚਾਰ। ਅੰਮ੍ਰਿਤ ਸੰਚਾਰ ਕਰਨ ਵਾਲੇ ਇਹ ਬਾਬੇ ਆਪਣੀ-ਆਪਣੀ ਲਿਸਟ ਜਾਰੀ ਕਰਨ ਅਤੇ ਇਹ ਵੀ ਦੱਸਣ ਕਿ ਕਿੰਨੇ ਪ੍ਰਤੀਸ਼ਤ ਨੇ ਅੰਮ੍ਰਿਤ ਦੀ ਮਰਿਆਦਾ ਕਾਇਮ ਰੱਖੀ ਹੋਈ ਹੈ। ਖੈਰ ! ਅਜੇਹਾ ਤਾਂ ਕਦੀ ਵੀ ਨਹੀਂ ਹੋਵੇਗਾ। ਦਰਅਸਲ ਇਨ੍ਹਾਂ ਬਾਬਿਆਂ ਦਾ ਟੀਚਾ ਤਾਂ ਸਿਰਫ ਤੇ ਸਿਰਫ ਆਪਣੇ ਕੱਟੜ ਸ਼ਰਧਾਲੂ ਬਣਾਉਣ ਤੱਕ ਹੁੰਦਾ ਹੈ। ਜੋ ਕਿ ਇਨ੍ਹਾਂ ਦੇ ਅੱਗੇ ਪਿਛਲੇ ਘੁੰਮਦੇ ਰਹਿਣ ਤੇ ਆਮ ਜਨਤਾ ਵਿੱਚ ਇਨ੍ਹਾਂ ਦੀਆਂ ਝੂਠੀਆਂ ਤਾਰੀਫਾਂ ਕਰਦੇ ਰਹਿਣ ਅੰਮ੍ਰਿਤਧਾਰੀ ਸਿੰਘਾਂ ਨਾਲ ਇਨ੍ਹਾਂ ਦਾ ਕੋਈ ਵਾਹ ਵਾਸਤਾ ਨਹੀਂ। ਇਨ੍ਹਾਂ ਦਾ ਆਪਣਾ ਹਲਵਾ ਮਾਂਡਾ ਚਲਣਾ ਚਾਹੀਦਾ ਹੈ, ਸ਼ੋਹਰਤ ਮਿਲਣੀ ਚਾਹੀਦੀ, ਵੱਡੀਆਂ-ਵੱਡੀਆਂ ਗੱਡੀਆਂ, ਸਟੇਨ ਗੰਨਾਂ ਵਾਲੇ ਅੰਗ ਰਖਿਅਕ ਤੇ ਰਹਿਣ ਵਾਸਤੇ ਮਹਿਲ ਹੋਣੇ ਜ਼ਰੂਰੀ ਹਨ। ਉਂਜ ਇਹ ਲੋਕਾਂ ਨੂੰ ਸਾਧਾ ਜੀਵਨ ਜਿਉਣ ਦੀ ਅਪੀਲ ਕਰਦੇ ਹਨ ਮਾਇਆ ਮੋਹਣੀ ਤੋਂ ਦੂਰ ਰਹਿਣ ਦੇ ਪ੍ਰਵਚਨ ਕਰਦੇ ਥਕਦੇ ਨਹੀਂ ਪਰ ਇਨ੍ਹਾਂ ਦੇ ਜਨਮ ਸਰਟੀਫਿਕੇਟ ਵਿੱਚ ਇਹ ਸਭ ਸਹੂਲਤਾਂ ਰੱਬ ਨੇ ਪਹਿਲਾਂ ਹੀ ਲਿਖ ਕੇ ਦਿੱਤੀਆਂ ਹੋਈਆਂ ਹਨ। ਸ਼ਰੇਆਮ ਹਨੇਰ ਗਰਦੀ-ਲੁੱਟ। ਧੰਨ ਹਨ ਸੰਗਤਾਂ।

ਇਨ੍ਹਾਂ ਬਾਬਿਆਂ ਨੇ ਆਪਣੇ ਡੇਰੇ, ਠਾਠਾਂ, ਟਕਸਾਲਾਂ ਗੁਰਦੁਆਰਿਆਂ ਦੇ ਰੂਪ ਵਿੱਚ ਦੁਕਾਨਾਂ ਚਲਾਈਆਂ ਹੋਈਆਂ ਹਨ ਜਿਥੇ ਦੀ ਆਪਣੀ ਹੀ ਮਰਿਆਦਾ ਹੈ। ਸ਼੍ਰੋਮਣੀ ਕਮੇਟੀ ਵਲੋਂ ਜਾਰੀ ਕੀਤੀ ਹੋਈ ਸਿੱਖ ਰਹਿਤ ਮਰਿਆਦਾ ਨੂੰ ਤਾਂ ਇਹ ਟਿਚ ਜਾਣਦੇ ਹਨ। ਅਜੇਹੇ ਬਹੁਤ, ਸਾਰੇ ਗੁਰਦੁਆਰੇ /ਡੇਰੇ ਪੂਰੇ ਪੰਜਾਬ ਵਿੱਚ ਥਾਂ-ਥਾਂ ਵੇਖੇ ਜਾ ਸਕਦੇ ਹਨ। ਲੁਧਿਆਣਾ ਤੋਂ ਜਗਰਾਓਂ ਰੋਡ 'ਤੇ ਨਾਨਕਸਰ ਨਾਂ ਦਾ ਗੁਰਦੁਆਰਾ ਹੈ ਪਰ ਉਥੇ ਤਾਂ ਬਿਲਕੁਲ ਸਿੱਖੀ ਦੇ ਉਲਟ ਮਰਿਆਦਾ ਹੈ। ਇਕ ਵਾਰੀ ਜ਼ਰੂਰ ਜਾ ਕੇ ਵੇਖ ਸਕਦੇ ਹੋ।

ਇਹ ਡੇਰੇਦਾਰ, ਬਾਬੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਆਪਣੇ ਪੈਰਾਂ ਨੂੰ ਹੱਥ ਲਵਾਉਂਦੇ ਹਨ। ਜੇ ਕੋਈ ਪੁਛੇ ਤਾਂ ਇਕ ਘੜਿਆ ਘੜਾਇਆ ਜਵਾਬ ਕਿ ਅਸੀਂ ਕਿਹੜੇ ਕਿਸੇ ਨੂੰ ਕਹਿੰਦੇ ਹਾਂ ਇਨ੍ਹਾਂ ਦੀ ਆਪਣੀ ਸ਼ਰਧਾ ਹੈ ਆਦਿ-ਆਦਿ।

ਮੁਕਦੀ ਗੱਲ ਇਹ ਹੈ ਕਿ ਸਿੱਖੀ ਦੀ ਸ਼ੁਰੂਆਤ ਬਾਬੇ ਨਾਨਕ ਦੇ ਨਾਲ ਹੋਈ ਸੀ। ਬਾਬੇ ਨੇ ਉਸ ਸਮੇਂ ਪ੍ਰਚਲਤ ਸਾਰੇ ਰਸਮਾਂ ਰਿਵਾਜ਼ਾਂ, ਕਰਮ-ਕਾਂਡਾਂ, ਅਡੰਬਰਾਂ, ਮਨੌਤਾਂ ਨੂੰ ਮੁਢੋਂ ਰੱਦ ਕਰਕੇ ਨਵੇਂ ਧਰਮ ਦਾ ਆਗਾਜ਼ ਕੀਤਾ ਸੀ। ਦਸਵੀਂ ਜੋਤ ਨੇ ਦੇਹ ਪ੍ਰਥਾ ਖਤਮ ਕਰਕੇ ਇੱਕ ਸ਼ਬਦ ਗੁਰੂ ਦੇ ਲੜ ਲਾਇਆ ਸੀ ਪਰ ਇਨ੍ਹਾਂ ਡੇਰੇਦਾਰਾਂ, ਬਾਬਿਆਂ ਨੇ ਸ੍ਰੀ ਗੁਰੂ ਗ੍ਰੰਥ ਜੀ ਦੀ ਆੜ ਲੈ ਕੇ ਆਪਣੀ ਆਪਣੀ ਸ਼ੋਭਾ ਕਰਾਉਣ ਲੱਗ ਪਏ ਜਾਂ ਇਹ ਕਹਿ ਲਈਏ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਨੇੜਲੇ ਸ਼ਰੀਕ ਬਣ ਚੁੱਕੇ ਹਨ ਤੇ ਸਿੱਖੀ ਨੂੰ ਘੁਣ ਵਾਂਗ ਚਿੰਬੜ ਗਏ ਹਨ ਜੋ ਸਿੱਖੀ ਲਈ ਖਤਰੇ ਦੀ ਘੰਟੀ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਹੋਕਾ ਹੈ, "ਜਾਗਦੇ ਰਹੋ"।

—0—

ਲੜੀਵਾਰ
ਕਿਸ਼ਤ 5

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*'ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ' ਪੁਸਤਕ ਵਿਚੋਂ* ***ਦੰਭ ਵਿਦਾਰਨ*** *ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ। ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਇਸ ਨੂੰ ਸੰਪਾਦਿਤ ਕੀਤਾ ਹੈ ਤੇ ਇਸ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਹਨ। ਇਸ ਲੜੀ ਵਿੱਚ ਸਿਰਫ ਦੰਭ ਵਿਦਾਰਨ ਹੀ ਪ੍ਰਕਾਸ਼ਿਤ ਕੀਤੀ ਜਾਵੇਗੀ। ਇਸ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਵਲੋਂ ਸਾਧੂ ਦਯਾਨੰਦ ਦੇ ਸਤਯਾਰਥ ਪ੍ਰਕਾਸ਼ ਦੀ ਅਲੋਚਨਾ ਕੀਤੀ ਹੈ ਤੇ ਹਰ ਇਕ ਪਹਿਲੂ ਤੇ ਆਪਣੇ ਵੱਖਰੇ ਵਿਚਾਰ ਤਰਕ ਨਾਲ ਪੇਸ਼ ਕੀਤੇ ਹਨ। ਸਤਯਾਰਥ ਪ੍ਰਕਾਸ਼ ਵਿੱਚ ਲਿਖਾਰੀ ਵਲੋਂ ਦੂਜੇ ਧਰਮਾਂ ਦੀ ਨਿੰਦਿਆ ਦੇ ਨਾਲ-ਨਾਲ ਗੁਰੂ ਨਾਨਕ ਦੇਵ ਜੀ ਬਾਰੇ ਵੀ ਗਲਤ ਸ਼ਬਦਵਾਲੀ ਵਰਤੀ ਗਈ ਸੀ। ਇਸ ਲਈ ਗਿਆਨੀ ਜੀ ਨੇ ਪੂਰੀ ਤਰ੍ਹਾਂ ਘੋਖ ਕਰਨ ਉਪਰੰਤ ਇਸ ਨੂੰ 'ਦੰਭ ਵਿਦਾਰਨ' ਦਾ ਨਾਂ ਦਿੱਤਾ ਹੈ। ਉਮੀਦ ਹੈ ਕਿ ਪਾਠਕ ਚੰਗਾ ਹੁੰਗਾਰਾ ਦੇਣਗੇ।* ***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

### ਦੋਹਰਾ

*ਦੇਖੀ ਲਿਆਕਤ ਸਾਧ ਦੀ ਅਰ ਬ੍ਰਧੀ ਪ੍ਰਕਾਸ਼॥*
*ਆਚ ਮਾਨ ਦੇ ਨਾਲ ਜੋ ਕਵਦਾ ਕਰਦਾ ਨਾਸ॥੭੭॥*
*ਅਹੋ ਧਨੰਤ੍ਰ ਜੰਮਿਆ ਮੁੜਕੇ ਫੇਰ ਜਹਾਨ॥*
*ਯਾ ਇਹ ਜਾਲੀ ਨੂ ਸਥਾ ਔਖਧ ਦਾ ਪ੍ਰਧਾਨ॥੭੮॥*
*ਦੂਜਾ ਤੁਸੀਂ ਵਿਚਾਰ ਲੋ ਜੋ ਵੇਦਾਂ ਦਾ ਮੱਤ॥*
*ਅੰਗੁਲੀਆਂ ਨੂੰ ਭੰਨ ਕੇ ਅੰਦਰ ਪਾਣੀ ਘਤ॥੭੯॥*

**ਭਾਵ**-ਸਾਧ ਦੀ ਬੁਧਿ ਦੀ ਵਿਸ਼ੇਸ਼ਤਾ ਮੈਂ ਪ੍ਰਗਟ ਕਰ ਦਿੱਤੀ ਹੈ, ਪ੍ਰੰਤੂ ਜੇ ਇਸ ਆਚਮਾਨ ਦੀ ਰੀਤੀ ਨੂੰ ਜੋ ਚਾਰ ਤੀਰਥ ਦੇ ਧਾਰੀ ਦਸਕੇ ਸੰਸਕ੍ਰਿਤ ਸਲੋਕ ਵਿੱਚ ਪ੍ਰਗਟ ਕੀਤੀ ਹੈ ਵਿਚਾਰਿਆ ਜਾਇ ਤਾਂ ਵੇਦਾਂ ਦਾ ਭੀ ਪਤਾ ਲਗ ਜਾਂਦਾ ਹੈ ਕੇ ਇਨਾਂ ਵਿੱਚ ਭੀ ਨਿਰਾ ਅੰਗੁਲੀਆਂ ਭੰਨ ਕੇ ਹੀ ਪਾਣੀ ਪੀਣਾ ਦਸਯਾ ਹੈ, ਅਰ ਇਨਾਂ ਦੀ ਰੀਤੀ ਨੂੰ ਤੀਰਥ ਕਰਕੇ ਕਥਨ ਕੀਤਾ ਹੈ, ਸੋ ਆਪ ਸਮਝ ਸਕਦੇ ਹੋ ਕੇ ਜੇ ਆਦਮੀ ਪਰਮੇਸਰ ਦੀ ਪ੍ਰਾਥਨਾ ਕਰਨ ਵੇਲੇ ਅੰਗੁਲੀਆਂ ਨੂੰ ਚੁਕ ਅਰ ਦਬ ਕੇ ਪਾਣੀ ਪੀਣ ਵਲ ਲਗਯਾ ਰਹੇ ਤਦ ਦੋ ਬਾਤਾਂ ਤਾਂ ਜ਼ਰੂਰ ਹੋਨਗੀਆਂ-ਜਿਨਾਂ ਵਿਚੋਂ ਇਕ ਤਾਂ ਨਕਲਾਂ ਕਰਦਾ ਮਾਲੂਮ ਹੋਵੇਗਾ ਜਿਸਨੂੰ ਦੇਖ ਕੇ ਲੋਗ ਹਾਸੀ ਕਰਨਗੇ ਅਤੇ ਦੂਸਰੀ ਬਾਤ ਇਹ ਹੈ ਜੇ ਅਜੇਹੇ ਅੰਗੁਲੀਆਂ ਭੰਨਨ ਦੇ ਕੰਮਾਂ ਵਿੱਚ ਚਿੱਤ ਵਿਰਤੀ ਦਾ ਨਰੋਧ ਕਦੇ ਭੀ ਨਹੀਂ ਹੁੰਦਾ, ਸਗੋਂ ਚੰਚਲ ਹੋਨੇ ਦੇ ਕਾਰਨ ਉਪਾਸਨਾ ਵਿੱਚ ਬਿਘਨ ਪੈ ਜਾਂਦਾ ਹੈ, ਇਸ ਵਾਸਤੇ ਇਹ ਰੀਤੀ ਕੇਵਲ ਅਗਯਾਨਤਾ ਦਾ ਪਰਿਣਾਮ ਹੈ ਗਯਾਨ ਵਾਨ ਇਸ ਨੂੰ ਕਦੇ ਵੀ ਪਸਿੰਦ ਨਹੀਂ ਕਰਦੇ।

### ਸੰਧਯੋਪਾਸਨਾ ਦੀ ਵਿਧੀ ਸਫਾ : ੩੯

### ਦੋਹਰਾ

*ਆਚਮਾਨ ਦੇ ਮਗਰ ਤੇ ਸੰਧਯਾ ਦਸੇ ਸਾਧ॥*
*ਵੇਦਾਂ ਵੱਲੋਂ ਪਾਉਂਦਾ ਗਲ ਵਿੱਚ ਹੋਰ ਉਪਾਧ॥੮੦॥*
*ਅਜ ਕਲ ਹੋਣੀ ਕਠਨ ਏਸ ਸਮਯ ਮਹਿ ਜੋਇ॥*
*ਜਿਸਦੇ ਕਰਨੇ ਤੇ ਬਹੇ ਸਮਾਂ ਆਪਨਾਂ ਖੋਇ॥੮੧॥*

ਭਾਵ-ਇਸ ਦੇ ਨਾਲ ਹੀ ਸਾਧੂ ਸੰਧਯਾ ਉਪਸਨਾਂ ਕਥਨ ਕਰਦੇ ਹਨ ਪ੍ਰੰਤੂ ਜੇ ਇਸ ਨੂੰ ਭੀ ਆਦਮੀ ਸਾਧੂ ਦੇ ਦੱਸੇ ਹੋਏ ਢੰਗ ਨਾਲ ਕਰੇਗਾ ਤਾਂ ਬਹੁਤ ਹੀ ਤੰਗ ਹੋਵੇਗਾ। ਪਹਿਲੇ ਤਾਂ ਉਸ ਨੂੰ ਐਸਾ ਸਥਾਨ ਹੀ ਮਿਲਨਾ ਕਠਨ ਹੈ ਤੇ ਦੂਜਾ ਅਪਨਾ ਸਮਾ ਬਹੁਤ ਇਸੇ ਤੰਦਨਤਾਣੇ ਵਿੱਚ ਖੋ ਲਏਗਾ।

**ਯਥਾ**:-"ਪੀਛੇ ਗਾਇਤ੍ਰੀ ਮੰਤ੍ਰ ਸੇ ਉਪਸਥਾਨ ਕਰੇ ਉਪਸਥਾਨ ਨਾਮ ਪਰਮੇਸੁਰ ਕੀ ਪ੍ਰਾਰਥਨਾਂ ਔਰ ਅਖ ਮਰਸ਼ਨ ਕਾ ਹੈ, ਅਘਮਰਸ਼ਨ ਉਸਕਾ ਨਾਮ ਹੈ ਕਿ ਪਾਪ ਕਰਨੇ ਕੀ ਇਛਾ ਭੀ ਨ ਕਰਨਾ ਚਾਹਿਦੇ: ਕਿਉਂਕਿ ਏਕਾਂਤ ਮੇਂ ਚਿਤ ਕੋ ਏਕਾਗਤਾ ਹੋਤੀ ਹੈ ਇਸ ਮੇਂ ਮਨੂ ਸਿੰਮ੍ਰਤੀ ਕਾ ਪ੍ਰਮਾਣ ਭੀ ਹੈ।

*ਅਪਾਂ ਸਮੀਪੇ ਨਿਯਤੋ ਨੈਤਯਕੰ ਵਿਧਿਮਾਸਿਥਤ:॥*
*ਸਾਵਿਤ੍ਰੋ ਮਥਧੀਜੀਤ ਗਤ੍ਵਾ ਅਰਣਯੰ ਸਮਾਹਿਤ:॥*

ਇਸਕਾ ਯਹ ਅਭਿਪ੍ਰਾਯ ਹੈ ਕਿ ਜਲ ਕੇ ਸਮੀਪ ਜਾਕੇ ਔਰ ਜਿਤਨੀ ਆਚਮਾਨ ਪ੍ਰਾਣਾ ਯਾਮਾਦਿਕ ਕ੍ਰਿਯਾ ਹੈ, ਉਨ ਕੋ ਕਰਕੇ ਬਨ ਕੇ ਸੂਨਯ ਦੇਸ ਮੇਂ ਬੈਠਕੇ ਗਾਇਤ੍ਰੀ ਯਥਾ ਵੇਦ ਉਚਾਰਨ ਕਰਕੇ ਏਕ ਏਕ ਪਦ ਕਾ ਅਰਥ ਚਿੰਤਨ ਕਰੇ ਔਰ ਪ੍ਰਾਣਾ-ਯਾਮਸੇ ਪ੍ਰਾਣਚਿਤ ਔਰ ਇੰਦ੍ਰਯੋਂ ਕੀ ਸਥਿਰਤਾ ਕਰਕੇ ਪ੍ਰਮੇਸ਼੍ਵਰ ਕੀ ਪ੍ਰਾਰਥਨਾ ਸ੍ਵਰੂਪ ਵਿਚਾਰ ਸੇ ਉਕਤ ਰੀਤੀ ਸੇ ਉਸ ਮੇ ਮਗਨ ਹੋ ਜਾਯ, ਨਾਮ ਸਮਾਯਿਸਥ ਹੋ ਜਾਯ, ਐਸੇ ਹੀ ਨਿਤਯ ਦੋਬਾਰਾ ਦ੍ਵਿਜ ਲੋਕ ਪ੍ਰਾਤ: ਕਾਲ ਔਰ ਸਾਯੰ ਕਾਲ ਕਰੈਂ, ਏਕ ਘੰਟੇ ਤਕ ਤੋ ਅਵਸ਼ਯ ਹੀ ਕਰੈਂ, ਇਸ ਸੇ ਬਹੁਤ ਸਾ ਸੁਖ ਔਰ ਲਾਭ ਭੀ ਹੋਗਾ" ਆਦਿ॥

**ਦੋਹਰਾ**

*ਇਹ ਸਾਧੂ ਨੈ ਦਸਿਆ ਹੋਰ ਵੇਦ ਦਾਸਾਰ॥*
*ਇਸ ਪਰ ਭੀ ਕੁਛ ਸਜਨੋ ਮਿਲਕੇ ਕਰੋ ਵਿਚਾਰ॥੯੨॥*

**ਭਾਵ**-ਇਹ ਸੰਧਯਾ ਉਪਾਸਨਾ ਜੋ ਸਾਧੂ ਜੀ ਦੱਸਦੇ ਹਨ ਸੋ ਭੀ ਨਗ੍ਰਾਂ ਦੇ ਲੋਗਾਂ ਵਾਸਤੇ ਨਹੀਂ ਹੈ, ਕਿੰਤੂ ਇਹ ਤਾਂ ਕੇਵਲ ਉਨਾਂ ਲੋਗਾਂ ਲਈ ਪ੍ਰਤੀਤ ਹੁੰਦੀ ਹੈ ਜੋ ਘਰ ਬਾਰ ਛੱਡ ਕੇ ਨਗ੍ਰਾਂ ਤੇ ਬਾਹਰ ਜੰਗਲਾਂ ਯਾ ਬਨਾਂ ਵਿੱਚ ਚਲੇ ਜਾਨ। ਪ੍ਰੰਤੂ ਘਰਾਂ ਵਿੱਚ ਰਹਕੇ ਇਸ ਤਰਾਂ ਦੀ ਵਿਧੀ ਹੋਨੀ ਹੀ ਕਠਨ ਹੈ। ਪਹਿਲੇ ਸੰਧਯਾ ਉਪਾਸਨਾ ਵਾਸਤੇ ਉਹ ਏਕਾਂਤ ਦੇਸ ਹੋਨਾਂ ਦੱਸ ਦੇ ਹਨ ਸੋ ਪਿੰਡ ਵਿੱਚ ਅਗੇ ਹੀ ਜਗਾ ਮਿਲਨੀ ਕਠਨ ਹੈ ਕਿਉਂਕਿ ਸੰਧਯਾ ਉਪਾਸਨਾਂ ਦੇ ਸਵੇਰੇ ਅਤੇ ਸੰਝ ਦੋ ਹ ੀ ਵੇਲੇ ਹਨ ਜਿਨਾਂ ਵਿੱਚ ਏਕਾਂਤ ਦਾ ਹੋਨਾ ਕਠਨ ਹੈ ਕਿਉਂ ਜੋ ਸਵੇਰ ਵੇਲੇ ਤਾਂ ਨਗ੍ਰਾਂ ਦੇ ਲੋਗ ਅਪਨੇ ਅਪਨੇ ਡੰਗਰ ਲੈ ਕੇ ਬਾਹਰ ਕੰਮਕਾਰ ਨੂੰ ਜਾਂਦੇ ਹਨ, ਜਿਸਤੇ ਉਨਾ ਨੂੰ ਸੰਧਯਾ ਐਸੇ ਵੇਲੇ ਕਰਨੀ ਅਪਨੇ ਕੰਮ ਦਾ ਹਰਜ ਕਰਨਾ ਯਾ ਐਉਂ ਆਖੋ ਕਿ ਟੱਬਰ ਦਾ ਭੁਖੇ ਮਰਨਾ ਹੈ, ਫਿਰ ਦੂਜੀ ਸੰਧਯਾ ਸੰਝ ਨੂੰ ਕਰਨੀ ਦਸੀ ਹੈ, ਸੋ ਭੀ ਸਾਰੇ ਦਿਨ ਦੇ ਥੱਕੇ ਹਾਰੇ ਆਦਮੀ ਘਰ ਆ ਕੇ ਆਰਾਮ ਕਰਨਾ ਚਾਹੁਨਗੇ, ਨਾ ਕਿ ਆਸਨ ਲੈਕੇ ਕਿਤੇ ਏਕਾਂਤ ਦੇਸ ਯਾ ਜੰਗਲ ਨੂੰ ਜਾਨਗੇ, ਇਸ ਵਾਸਤੇ ਸੰਧਯਾ ਦਾ ਕਰਨਾ ਸਾਰੇ ਲੋਗਾਂ ਨੂੰ ਅਤਯੰਤ ਹੀ ਕਠਨ ਅਰ ਦੁਖ ਦਾਈ ਹੈ। ਮੈਂ ਸਚ ਕਹਿੰਦਾ ਹਾਂ ਕੇ ਜੇ ਇਸ ਤਰ੍ਹਾਂ ਦੀ ਰੀਤੀ ਨਾਲ ਕੋਈ ਰਾਜਾ ਦੰਭ ਦੇ ਕੇ ਭੀ ਸੰਧਯਾ ਕਰਾਏ ਤਾਂ ਨਗ੍ਰ ਦੇ ਲੋਗ ਜ਼ਰੂਰ ਉਸਦੇ ਹੱਥੋਂ ਤੰਗ ਆ ਕੇ ਨਗ੍ਰੋਂ ਉਜੜ ਜਾਨ। ਦੂਸਰਾ ਸਾਧੂ ਦੱਸਦਾ ਹੈ ਕੇ ਨਿਤਯ ਪਾਣੀ ਦੇ ਪਾਸ ਜਾ ਕੇ ਆਚਮਾਨ ਕਰਕੇ ਇਕਾਗ੍ਰ ਜਗਾ ਪਰ ਜਾ ਕੇ ਬੈਠੇ ਅਰ ਗਾਇਤ੍ਰੀ ਦਾ ਪਾਠ ਕਰਕੇ ਉਸ ਦੇ ਅਰਥਾਂ ਨੂੰ ਵਿਚਾਰੇ , ਸੋ ਇਹ ਭੀ ਬਹੁਤ ਹੀ ਕਠਨ ਹੈ, ਕਿਉਂਕਿ ਨਗ੍ਰਾਂ ਦੇ ਵਿੱਚ ਐਸਾ ਸਮਾਨ ਮਿਲ ਹੀ ਨਹੀਂ ਸਕਦਾ, ਜੋ ਜਲ ਭੀ ਹੋਵੇ ਅਰ ਏਕਾਂਤ ਜਗਾ ਭੀ ਹੋਵੇ, ਪਿੰਡਾਂ ਵਿੱਚ ਅਕਸਰ ਖੂਹੇ ਅਰ ਟੋਭੇ ਤਲਾ ਉਹੀ ਹੁੰਦੇ ਹਨ: ਸੋ ਇਨਾਂ ਪਰ ਸੈਂਕੜੇ ਆਦਮੀ ਡੰਗ੍ਰ ਪਸੂ ਪਾਣੀ ਪੀਣ ਅਤੇ ਨ੍ਹਾਉਨ ਯਾ ਕਪੜੇ ਧੋਨ ਲਈ ਕਠੇ ਰਹਿੰਦੇ ਹਨ, ਜਿਸ ਤੇ ਉਹ ਏਕਾਂਤ ਦੇਸ ਹੋ ਈ ਨਹੀਂ ਸਕਦਾ।

ਜਿਸ ਤੇ ਏਕਾਗ੍ਰ ਚਿਤ ਨਾ ਹੋਨ ਦੇ ਕਾਰਨ ਸੰਧਯਾ ਉਪਾਸਨਾ ਪੂਰੀ ਨਹੀਂ ਹੋ ਸਕੇਗੀ।

ਤੀਸਰਾ ਜੇ ਇਸ ਬਾਤ ਨੂੰ ਮੰਨ ਭੀ ਲਈਏ ਕੇ ਆਦਮੀਆਂ ਦੇ ਜਾਗਨੋਂ ਪਹਿਲੇ ਅਰ ਸੰਧਯਾ ਨੂੰ ਜਦ ਸਾਰੇ ਸੌਂ ਜਾਨ ਤਦ ਉਹ ਜਗਾ ਏਕਾਂਤ ਹੋ ਸਕਦੀਆਂ ਹਨ ਫੇਰ ਗਾਇਤ੍ਰੀ ਨਾਲ ਜਾ ਕੇ ਸੰਧਯਾ ਉਪਾਸਨਾ ਕਰੇ। ਇਸ ਵਿੱਚ ਭੀ ਵਡਾ ਭਾਰੀ ਨੁਕਸਾਨ ਹੋਵੇਗਾ। ਜਿਸ ਤੇ ਓੜਕ ਨੂੰ ਵੇਦ ਵਿਧੀ ਛਡਨੀ ਹੀ ਪਏਗੀ:-

ਇਕ ਤਾਂ ਉਹ ਸੰਧਯਾ ਕਰਨੇ ਵਾਲਾ ਹਰ ਵੇਲੇ ਏਹੋ ਚਾਹੇਗਾ ਸੋ ਸਾਰਾ ਨਗ੍ਰ ਦਿਨ ਚੜਦੇ ਤੱਕ ਸੁਤਾ ਰਹੇ ਜਿਸਤੇ ਮੇਰੀ ਸੰਧਯਾ ਵਿੱਚ ਵਿਘਨ ਨਾ ਪਵੇ, ਦੂਸਰਾ ਕਹੇਗਾ ਕੇ ਸੰਝ ਨੂੰ ਸਾਰੇ ਛੇਤੀ ਹੀ ਸੌਂ ਜਾਨ, ਜਿਸ ਤੇ ਚੁਪਚਾਪ ਹੋਵੇ, ਤੀਸਰਾ ਉਸ ਦਾ ਖਯਾਲ ਸਾਰਾ ਦਿਨ ਨਗ੍ਰ ਦੇ ਲੋਗਾਂ ਦੇ ਜਾਗਨ ਅਰ ਸੌਨ ਪਰ ਹੀ ਲੱਗਾ ਰਹੇਗਾ ਜਿਸ ਤੇ ਇਕ ਤਰ੍ਹਾਂ

ਦੀ ਬੀਮਾਰੀ ਪੈਦਾ ਹੋ ਜਾਏਗੀ ਅਰ ਉਹ ਸੰਧਯਾ ਹੀ ਇਕ ਪ੍ਰਕਾਰ ਦੀ ਉਪਾਧੀ ਸਮਝੇਗਾ।

ਚੌਥਾ ਦੁਰਜਨ ਤੋਂ ਖਯਾ ਨਯਾਯ ਨਾਲ ਜੇ ਇਸ ਬਾਤ ਨੂੰ ਮੰਨ ਭੀ ਲਈਏ ਕੇ ਇਹ ਨਿਤਯ ਦੇ ਅੱਭਯਾਸ ਕਰਕੇ ਖੇਦ ਪ੍ਰਤੀਤ ਨਹੀਂ ਹੋਵੇਗਾ, ਤਾਂ ਭੀ ਏਕਾਗ੍ਰਤਾ ਦਾ ਹੋਨਾ ਸਹੇ ਦੇ ਸਿੰਗਾਂ ਵਾਂਗ ਹੋਵੇਗਾ ਕਿਉਂਕਿ ਸੰਧਿਯਾ ਕਰਨੀ ਦ੍ਵਿਜ ਮਾਤ੍ਰ ਦਾ ਧਰਮ ਹੈ, ਸੋ ਜਦ ਸਾਰੇ ਨਗ੍ਰ ਦੇ ਦ੍ਵਿਜ ਸਵੇਰੇ ਅਰ ਸੰਝ ਵੇਲੇ ਸੰਧਯਾਕਰਨ ਲਈ ਖੂਹੇ ਯਾ ਟੋਭਿਆਂ ਪਰ ਜਾ ਬੈਠਨਗੇ ਤਾਂ ਉਹ ਇਕ ਬੀਬੜੀਆਂ ਦੇ ਮੇਲੇ ਵਾਂਗ ਅਪਨਾਂ ਮੇਲਾ ਬਨਾ ਲੈਨਗੇ ਅਤੇ ਇਕ ਦੂਜੇ ਦੇ ਮੂੰਹ ਨੂੰ ਬਿਟ ਬਿਟ ਪਏ ਦੇਖਨਗੇ, ਫਿਰ ਏਕਾਗ੍ਰਤਾ ਕਿੱਥੇ ਰਹੇਗੀ, ਇਸ ਵਾਸਤੇ ਸੰਧਯਾ ਦਾ ਹੋਨਾਂ ਬਹੁਤ ਹੀ ਕਠਨ ਹੈ॥

ਪੰਜਵਾਂ ਸਾਧੂ ਨੇ ਵੇਦ ਦੀ ਰੀਤੀ ਅਨੁਸਾਰ ਸੰਧਯਾ ਦ੍ਵਜਾਂ ਨੂੰ ਕਰਨੀ ਆਖੀ ਹੈ ਅਤੇ ਸ਼ੂਦਰਾਂ ਵਾਸਤੇ ਨਹੀਂ ਹੈ, ਜਿਸ ਤੋਂ ਸਾਫ ਪਾਇਆ ਜਾਂਦਾ ਹੈ ਕਿ ਸ਼ੂਦਰ ਪ੍ਰਮੇਸ਼੍ਵਰ ਦੇ ਭਜਨ ਦੇ ਅਧਕਾਰੀ ਨਹੀਂ ਹਨ ਅਰ ਵੇਦ ਤਿੰਨ ਵਰਨਾਂ ਲਈ ਹੈ। ਸ਼ੂਦ੍ਰਾਂ ਵਾਸ਼ਤੇ ਇਸ ਦਾ ਹੋਣਾ ਅਤੇ ਨਾ ਹੋਨਾ ਇਕੋ ਜੇਹਾ ਹੈ। ਜਿਸ ਤੇ ਸਾਬਤ ਹੁੰਦਾ ਹੈ ਕੇ ਵੇਦ ਸਾਰੇ ਮਨੁੱਖ ਮਾਤ੍ਰ ਲਈ ਨਹੀਂ ਅਰ ਨਾ ਸੰਧਯੋ ਪਾਸਨਾ ਹੀ ਸਭ ਦਾ ਅਧਿਕਾਰ ਹੈ, ਇਸ ਵਾਸਤੇ ਵੇਦ ਯਾ ਉਸਦੇ ਕਰਮ ਧਰਮ ਖਾਸ-ਖਾਸ ਜਾਤੀਆਂ ਲਈ ਹੀ ਆਏ ਹਨ, ਏਸੇ ਵਾਸਤੇ ਪੰਡਤ ਲੋਗ ਸ਼ੂਦ੍ਰਾਂ ਨੂੰ ਕਥਾ ਨਹੀਂ ਸੁਨਾਉਦੇ ਸਨ, ਅਰ ਅੱਜ ਕੱਲ ਜੋ ਆਰਯਾ ਸਮਾਜੀ ਭਾਈ ਸਭ ਲਈ ਵੇਦਾਂ ਦਾ ਪੜਨਾਂ ਦੱਸਦੇ ਹਨ ਸੋ ਅਪਨੇ ਗੁਰੂ ਜੀ ਦੇ ਕਥਨ ਤੋਂ ਵਿਰੁੱਧ ਚਲਦੇ ਹਨ॥

ਛੇਵਾਂ ਸਾਧੂ ਜੀ ਦੇ ਕਥਨ ਤੇ ਇਹ ਭੀ ਸਾਬਤ ਹੁੰਦਾ ਹੈ ਕਿ ਇਹ ਸੰਧਯਾ ਉਪਾਸਨਾ ਕਰਨੀਆਂ ਸਾਰੇ ਆਦਮੀਆਂ ਲਈ ਨਹੀਂ ਹਨ ਕਿੰਤੂ ਇਹ ਤਾਂ ਉਨ੍ਹਾਂ ਵੇਹਲਯਾਂ ਆਦਮੀਆਂ ਲਈ ਹਨ ਜੋ ਘਰਬਾਰ ਛੱਡਕੇ ਜੰਗਲਾਂ ਵਿੱਚ ਜਾ ਬੈਠਨ ਅਰ ਨਦੀਆਂ ਦੇ ਕਨਾਰੇ ਪੱਤਾਂ ਦੀ ਝੁਗੀਆਂ ਨਿਰੇ ਸਵੇਰ ਅਤੇ ਸੰਝ ਨੂੰ ਸੰਧੋਪਾਸ਼ਨਾ ਕਰ ਛਡਨ ਅਰ ਜਦ ਭੁਖ ਲਗੇ ਤਦ ਬਨ ਵਿਚੋਂ ਕੰਦਮੂਲ ਖਾਕੇ ਪੇਟ ਪਾਲਨਾ ਕਰ ਛਡਨ। ਪ੍ਰੰਤੂ ਇਸ ਵਿੱਚ ਭੀ ਇਕ ਹੋਰ ਇਹ ਕਠਨਾਈ ਆ ਪਈ ਹੈ ਕੇ ਭਾਵੇਂ ਦਰਯਾ ਤਾਂ ਸੰਧਯਾ ਕਰਨ ਵਾਲੇ ਨੂੰ ਮਿਲ ਜਾਨਗੇ ਪਰ ਜੰਗਲ ਕੰਦ ਮੂਲਾਵਾਲੇ ਅਜ ਕਲ ਸਰਕਾਰ ਅੰਗ੍ਰੇਜੀ ਨੈ ਨਹੀਂ ਛਡੇ, ਇਸ ਵਾਸਤੇ ਆਰਯਾ ਸਮਾਜੀਆਂ ਨੂੰ ਜੋ ਅਪਨੇ ਗੁਰੂ ਦੀ ਬਾਣੀ ਨੂੰ ਪੂਰਾ ਕਰਨਾ ਚਾਹੁੰਦੇ ਹਨ ਕਿ ਮੈਮੋਰੰਡਮ ਤਿਆਰ ਕਰਕੇ ਸਰਕਾਰ ਪਾਸ ਭੇਜਨ ਅਰ ਇਸ ਵਿੱਚ ਦਰਖਾਸਤ ਕਰਨਾ ਉਚਿਤ ਹੈ ਕੇ ਸਾਡੇ ਧਰਮ ਵਿੱਚ ਸੰਧਯੋਪਾਸ਼ਨਾਂ ਦਾ ਕਰਨਾ ਜ਼ਰੂਰੀ ਹੈ, ਇਸ ਵਾਸਤੇ ਸਾਡੇ ਵਾਸਤੇ ਇਕ ਜੰਗਲ ਨਦੀ ਦੇ ਕਨਾਰੇ ਮਿਲ ਜਾਏ ਜਿਸਦਾ ਨਾਉਂ "ਸੰਧਯੋ ਪਾਸਨ ਆਰੰਣ" ਹੋਵੇ ਜਦ ਇਹ ਸਮਾਨ ਹੋ ਜਾਏ ਤਾਂ ਸਾਰੇ ਦੇ ਸਾਰੇ ਦਿਆਨੰਦੀ ਲੋਗ ਉਸਥੇ ਜਾ ਵਸਨ ਜਿਸ ਤੇ ਇਨਾਂ ਦਾ ਧਰਮ ਭੀ ਕਾਇਮ ਰਹੇਗਾ ਅਰ ਸਾਥ ਹੀ ਇਨਾਂ ਦੀ ਜੁਦੀ ਵਸਤੀਆਂ ਹੋ ਜਾਨਗੀਆਂ॥

**ਦੋਹਰਾ**

*ਇਸ ਦੇ ਅੱਗੇ ਸਾਧ ਜੀ ਲਾਲਚ ਦਿੰਦੇ ਚਾਇ॥*
*ਆਖਨ ਸੰਧਿਆ ਕੀਤਿਆਂ ਲਾਭ ਸੁਖ ਹੋ ਜਾਇ॥੯੩॥*
*ਪਤਾ ਨਹੀਂ ਕੁਛ ਲੱਭਦਾ ਕਿਹੜਾ ਸੁਖ ਹੋ ਜਾਏ॥*
*ਅਰ ਇਸ ਬਿਪਤਾ ਦੇ ਕਰੇ ਕੌਨ ਲਾਭ ਨਰ ਪਾਇ॥੯੪॥*

**ਭਾਵ**-ਵਿਚਾਰ ਕੇ ਦੇਖਨੇ ਤੇ ਤਾਂ ਲਾਭ ਦੀ ਜਗਾ ਹਾਨੀ ਅਰ ਸੁਖ ਦੀ ਜਗਾ ਦੁਖ ਦੀ ਪ੍ਰਾਪਤੀ ਹੋਨੀ ਦਿੱਸਦੀ ਹੈ ਕਿਉਂਕਿ ਜੋ ਇਕ ਇਕ ਘੰਟਾ ਸੰਧਯਾ ਕਰਨ ਤੇ ਨਾਲ ਤਿੰਨ ਤਿੰਨ ਘੰਟੇ ਜਾਨ ਆਉਨ ਅਰ ਵਿਧੀ ਕਰਨ ਵਿੱਚ ਖਰਾਬ ਹੋ ਜਾਨਗੇ, ਜਿਸ ਤੇ ਛੇ ਘੰਟੇ ਦਾ ਸਮਾਂ ਐਵੇਂ ਬਰਬਾਦ ਕਰਨਾ ਹੈ ਅਰ ਇਨਾਂ ਛੇ ਘੰਟਯਾਂ ਵਿੱਚ ਆਦਮੀ ਦਫਤਰਾਂ ਦਾ ਕੰਮ ਕਰਕੇ ਕਈ ਕਈ ਸੌ ਰੁਪਯਾ ਤਨਖਾਹ ਲਿਆਉਂਦੇ ਹਨ। ਸੰਧਯਾ ਦੇ ਕਰਨ ਤੇ ਤਾਂ ਆਸਨ ਝਾੜਕੇ ਘਰ ਨੂੰ ਚਲੇ ਆਉਨਗੇ। ਫਿਰ ਲਾਭ ਕਯਾ ਹੋਵੇਗਾ?

ਇਸੇ ਤਰ੍ਹਾਂ ਦੋ ਵੇਲੇ ਦਾ ਉੱਦਮ ਕਰਨਾ ਅਰ ਪੱਲੇ ਕੁਝ ਨਾ ਪੈਣਾ ਸੋ ਭੀ ਸੁਖਦਾਈ ਨਹੀਂ ਕਿੰਤੂ ਨਿਰਾ ਦੁਖ ਦਾਈ ਹੈ। ਫਿਰ ਮਾਲੂਮ ਨਹੀਂ ਜੋ ਸਾਧੂ ਨੇ ਇਸ ਵਿੱਚ ਕਯਾ ਲਾਭ ਅਤੇ ਸੁਖ ਸੋਚਿਆ ਹੈ। ਅਛਾ ਹੁੰਦਾ ਕੇ ਜੇ ਆਚਮਾਨ ਦੀ ਤਰ੍ਹਾਂ ਇਸ ਦਾ ਭੀ ਕੁਝ ਲਾਭ ਦਸ ਦੇਂਦੇ ਪ੍ਰੰਤੂ ਸ਼ਾਇਦ ਉਨ੍ਹਾਂ ਦੇ ਖਯਾਲ ਵਿੱਚ ਨਹੀਂ ਆਇਆ ਹੋਵੇਗਾ॥

ਚਲਦਾ

—0—

ਲੜੀਵਾਰ
ਕਿਸ਼ਤ 15

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:), ਚੰਡੀਗੜ੍ਹ, ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ, ਪੰਥ ਰਤਨ ਜੀਵਨ ਰਚਨਾ ਅਤੇ ਸ਼ਖਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਪੰਥ ਰਤਨ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ, ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖਸ਼ ਸਿੰਘ ਕੇਸਰੀ 'ਦਿੱਤ ਸਿੰਘ ਮੈਗਜੀਨ', ਰੋਪੜ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਸਿੰਘ ਜੀ ਦੀ ਤਰਜ਼ 'ਤੇ ਹੀ ਪ੍ਰਭਾਵਿਤ ਹਨ। ਉਨ੍ਹਾਂ ਵਲੋਂ ਸੰਪਾਦਿਤ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਜਿਸ ਦੇ ਲੇਖਕ ਸ. ਗੁਰਬਖਸ਼ ਸਿੰਘ ਕੇਸਰੀ ਹਨ, ਨੂੰ ਲੜੀਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਡਾ. ਕਰਨੈਲ ਸਿੰਘ ਸੋਮਲ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਫਰੰਟ ਪੇਜ਼ ਤੇ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

"ਸ਼ਹਿਨਸ਼ਾਹ ਅਕਬਰ ਨੂੰ ਆਪਣੀ ਪਿਛਲੀ ਉਮਰ ਦੇ ਹਿੱਸੇ ਵਿੱਚ ਇਕ ਜਵਾਨ ਲੜਕੀ ਨਾਲ ਇਸ਼ਕ ਹੋ ਗਿਆ। ਅਰ ਬਾਦਸ਼ਾਹ ਉਸ ਨਾਲ ਸ਼ਾਦੀ ਕਰਨ ਲਈ ਤੁਲ ਗਿਆ। ਰਾਜਾ ਬੀਰਬਲ ਇਸ ਗੱਲ ਦੇ ਬਹੁਤ ਵਿਰੁੱਧ ਸੀ। ਸੌ ਵਲ ਛਲ ਕਰਕੇ ਹੇਰਾਂ ਫੇਰਾਂ ਨਾਲ ਮਾਨਬਰ ਨੂੰ ਸਮਝਾਣ ਬੁਝਾਣ ਦੇ ਯਤਨ ਕੀਤੇ, ਪਰ ਕੋਈ ਸਫਲ ਨਾ ਹੋਇਆ ਹਰ ਬਾਦਸ਼ਾਹ ਇਜੇਹਾ ਮੋਹਿਤ ਹੋਇਆ ਆਖੇ ਸਹੇ ਦੇ ਚੌਥੀ ਲੱਤ ਹੈ ਹੀ ਨਹੀਂ। ਮੈਂ ਸ਼ਾਦੀ ਜ਼ਰੂਰ ਕਰਾਵਾਂਗਾ। ਜਦ ਹੋਰ ਕੋਈ ਚਾਰਾ ਨਾ ਚੱਲਿਆ ਤਾਂ ਰਾਜਾ ਬੀਰਬਲ ਨੇ ਜਿਥੇ ਨੂੰ ਕਿ ਸ਼ਹਿਨਸ਼ਾਹ ਦਾ ਰੋਜ਼ ਗੁਜ਼ਰਨੇ ਦਾ ਮੌਕਿਆ ਸਾ ਉਥੇ ਮੋਟੇ ਅੱਖਰਾਂ ਵਿੱਚ ਹੇਠ ਲਿਖਿਆ ਸ੍ਵੈਯਾ ਇਕ ਫੱਟੇ ਉੱਤੇ ਲਿਖ ਕੇ ਖੜਾ ਕਰ ਦਿੱਤਾ ਜੋ ਇਸ ਪ੍ਰਕਾਰ ਸੀ:

*'ਵਿਆਹ ਕੋ ਚਾਵ ਉਠੈ ਮਨ ਮੈ ਤਬ ਪੰਦਰਹ, ਬੀਸ, ਪਚੀਸ ਲੌਂ ਕੀਜੈ। ਤੀਸ ਭਏ ਜਬ ਖੀਬ ਉਰੂ ਅਰੁ ਚਾਲੀ ਪਚਾਸ ਮੇਂ ਨਾਮ ਨਾ ਲੀਜੈ। ਕਾਮ ਕੋ ਬੇਗ ਉਠੈ ਮਨ ਮੇਂ ਤਬ ਗਿਆਨ ਸੇ ਚਿਤ ਕੋ ਰੋਕ ਲਈਜੈ। ਸਾਠ ਬਰੀਸ ਮੇਂ ਵਿਆਹ ਕਰਾਏ ਜੋ ਕਾਢ ਕੈ ਜੂਤਾ ਕਪਾਲ ਮੇਂ ਦੀਜੇ।'*

ਬੱਸ ਏਹ ਸ੍ਵੈਯਾ ਪੜ੍ਹ ਕੇ ਅਕਬਰ ਬਹੁਤ ਸ਼ਰਮਿੰਦਾ ਹੋਇਆ ਅਰ ਉਸ ਨੇ ਜਾਣ ਲੀਤਾ ਜੋ ਇਹ ਖਚਰ ਬੀਰਬਰ ਦਾ ਹੈ। ਕਿਉਂਕਿ 'ਕਪਾਲ ਮੇਂ ਜੂਤਾ' ਜੇਹੇ ਸ਼ਬਦ ਬੀਰਬਲ ਤੋਂ ਬਿਨਾਂ ਹੋਰ ਕੌਣ ਸੀ ਜੋ ਅਕਬਰ ਦੀ ਸ਼ਾਨ ਵਿੱਚ ਬੋਲ ਸਕਦਾ ਹੋਵੇ, ਉਸ ਦਿਨ ਤੋਂ ਫੇਰ ਕਦੇ ਵਿਆਹ ਦਾ ਨਾਮ ਤੀਕ ਨਾ ਲਿਆ।

ਵੱਡੀ ਉਮਰ ਦੀ ਸ਼ਾਦੀ ਦੀ ਰੋਕ ਏਹ ਭੀ ਵਿਹਾਰ-ਸੁਧਾਰ ਦਾ ਇਕ ਖਾਸ ਅੰਗ ਹੈ। ਜੋ ਲੋਕ ਇਸ ਤਰ੍ਹਾਂ ਦੀਆਂ ਸ਼ਾਦੀਆਂ ਕਰਾਉਂਦੇ ਹਨ ਉਹ ਆਪਣੇ ਲਈ ਤੇ ਦੇਸ਼ ਲਈ ਹਰ ਪਹਿਲੂ ਤੋਂ ਹਾਨੀਕਾਰਕ ਹਨ।"

*('ਵੱਡੀ ਉਮਰ ਦੀ ਸ਼ਾਦੀ' ਵਿੱਚੋਂ)*

ਇਸ ਤੋਂ ਇਹ ਵੀ ਪ੍ਰਮਾਣਿਤ ਹੁੰਦਾ ਹੈ ਕਿ ਕੇਸਰੀ ਜੀ ਕਥਾ-ਰਸ ਦੇ ਵੀ ਧਨੀ ਸਨ।

**ਗੁਰਬਖਸ਼ ਸਿੰਘ ਕੇਸਰੀ ਦੀ ਸ਼ਖਸੀਅਤ**

**ਕੇਸਰੀ ਜੀ ਦਾ ਮੁਹਾਂਦਰਾ**

ਰਣਜੋਧ ਸਿੰਘ ਗਿੱਲ ਨੇ ਆਪਣੇ ਨਾਨਾ ਜੀ (ਕੇਸਰੀ ਜੀ) ਦਾ ਮੁਹਾਂਦਰਾ ਇਸ ਪ੍ਰਕਾਰ ਦੱਸਿਆ ਹੈ:

'ਮੇਰੇ ਨਾਨਾ ਜੀ, ਸ੍ਰੀ ਗੁਰਬਖਸ਼ ਸਿੰਘ ਕੇਸਰੀ ਜੀ ਦਰਮਿਆਨਾ ਕੱਦ, ਚੌੜਾ ਜੁੱਸਾ, ਚਿਹਰੇ ਉੱਤੇ ਇਕ ਰੋਅਬਦਾਰ ਤੇਜ ਦੇ ਮਾਲਕ ਸਨ।'

ਉਨ੍ਹਾਂ ਨੇ ਹੋਰ ਸਪੱਸ਼ਟ ਕਰਦਿਆਂ ਮੈਨੂੰ ਜ਼ੁਬਾਨੀ ਦੱਸਿਆ ਕਿ ਕੇਸਰੀ ਜੀ ਦੀ ਦਿੱਖ ਪਰਤਾਪ ਸਿੰਘ ਕੈਰੋਂ ਵਰਗੀ ਸੀ। ਭਾਵ, ਜਿਵੇਂ ਦੇ ਕੈਰੋਂ ਆਮ ਵੇਖੀ ਜਾਂਦੀ ਫੋਟੋ ਵਿੱਚ ਵਿਖਾਈ ਦਿੰਦੇ ਹਨ, ਉਸ ਨਾਲ ਮਿਲਦਾ-ਜੁਲਦਾ ਕੇਸਰੀ ਜੀ ਦਾ ਚਿਹਰਾ ਸੀ।

**ਕੇਸਰੀ ਜੀ ਦਾ ਖਾਣ-ਪੀਣ**

ਰਣਜੋਧ ਸਿੰਘ ਗਿੱਲ ਨੇ ਅੱਗੇ ਲਿਖਿਆ ਹੈ ਕਿ ਕੇਸਰੀ ਜੀ ਨਸ਼ਿਆਂ ਦੇ ਖਿਲਾਫ ਸਨ, ਇਸ ਲਈ ਸਾਰੀ ਉਮਰ ਕਦੇ ਚਾਹ ਵੀ ਨਹੀਂ ਪੀਤੀ। ਮੌਸਮ ਮੁਤਾਬਕ ਗੰਨੇ ਦਾ ਰਸ, ਦੁੱਧ, ਲੱਸੀ, ਠੰਡਾਈ, ਸ਼ਕੰਜਵੀਂ ਉਨ੍ਹਾਂ ਦੇ ਮਨਪਸੰਦ ਡਰਿੰਕਸ ਸਨ।

**ਪਹਿਰਾਵਾ**

ਜਦੋਂ ਕੇਸਰੀ ਜੀ ਮਲਾਇਆ ਵਿੱਚ ਸਨ ਤਦ ਉਥੇ ਉਨ੍ਹਾਂ ਨੇ ਪੈਂਟ-ਕੋਟ ਬੇਸ਼ੱਕ ਪਹਿਨਿਆ ਹੋਵੇ, ਘਰ ਉਨ੍ਹਾਂ ਦਾ ਲਿਬਾਸ ਦੇਸੀ ਹੁੰਦਾ ਸੀ। ਉਹ ਆਮ ਤੌਰ 'ਤੇ ਸਫੈਦ ਦਸਤਾਰ, ਸਫੈਦ ਹੀ ਕਮੀਜ਼ ਅਤੇ ਕਛਹਿਰਾ ਪਹਿਨਦੇ ਸਨ। ਬਾਹਰ ਜਾਣ ਵੇਲੇ ਚਿੱਟਾ ਪਜਾਮਾ ਅਤੇ ਕੋਟ ਪਹਿਨਦੇ ਸਨ। ਦਸਤਾਰ ਨੂੰ ਜਿਵੇਂ ਇਕ ਇਕ ਪੇਚ ਲਪੇਟ ਕੇ ਬੰਨ੍ਹਦੇ ਸਨ, ਤਿਵੇਂ ਹੀ ਇਕ ਇਕ ਪੇਚ ਖੋਲ੍ਹ ਕੇ ਉਤਾਰਦੇ ਸਨ। ਸ੍ਰੀ ਗਿੱਲ ਨੇ ਜ਼ੁਬਾਨੀ ਦੱਸਿਆ ਕਿ ਕੇਸਰੀ ਜੀ ਪਹਿਰਾਵੇ ਦੇ ਸੰਬੰਧ ਵਿੱਚ ਕੋਈ ਉਚੇਚ ਨਹੀਂ ਸਨ ਵਰਤਦੇ। ਜਿਹੋ ਜਿਹੇ ਵਸਤਰ ਘਰ ਪਹਿਨੇ ਹੁੰਦੇ, ਬਾਹਰ ਜਾਣ ਲਈ ਉਵੇਂ ਹੀ ਤੁਰ ਪੈਂਦੇ।

**ਰਿਸ਼ਤਿਆਂ ਦੀ ਵਡਿਆਈ**

ਕੇਸਰੀ ਜੀ ਪਰਿਵਾਰਿਕ ਸੰਬੰਧਾਂ ਵੱਲ ਵਿਸ਼ੇਸ਼ ਧਿਆਨ ਦਿੰਦੇ ਸਨ। ਕੇਸਰੀ ਜੀ ਆਪਣੀ ਧੀ ਨੂੰ ਬਹੁਤ ਮੋਹ ਕਰਦੇ ਸਨ। ਰਣਜੋਧ ਸਿੰਘ ਗਿੱਲ ਨੇ ਇਕ ਪਿਆਰੀ ਗੱਲ ਲਿਖੀ ਹੈ:

"ਮੈਨੂੰ ਯਾਦ ਹੈ ਇਕ ਵਾਰੀ ਮੈਂ ਆਪਣੇ ਮਾਮਿਆਂ ਅਤੇ ਬੀਬੀ (ਮੇਰੀ ਮਾਂ) ਦੇ ਦੇਖਾ-ਦੇਖੀ ਉਨ੍ਹਾਂ ਨੂੰ 'ਬਾਪੂ ਜੀ' ਆਖ ਦਿੱਤਾ। ਉਨ੍ਹਾਂ ਨੇ ਤੁਰੰਤ ਬੜੇ ਪਿਆਰ ਨਾਲ ਮੈਨੂੰ ਗੋਦ ਵਿੱਚ ਬਿਠਾ ਕੇ ਕਿਹਾ ਕਿ 'ਮੈਨੂੰ ਬਾਪੂ ਜੀ ਕਹਿਣ ਵਾਲੇ ਤੇ ਬਹੁਤ ਹਨ। ਮੈਨੂੰ 'ਨਾਨਾ ਜੀ' ਕੌਣ ਕਹੇਗਾ? ਇਸ ਪਿਛੋਂ ਇਸ ਦੋਹਤੇ ਨੇ ਉਨ੍ਹਾਂ ਨੂੰ ਸਦਾ 'ਨਾਨਾ ਜੀ' ਹੀ ਕਿਹਾ।"

ਕੇਸਰੀ ਜੀ ਆਪਣੀ ਪਤਨੀ ਹਰਸ਼ਰਨ ਕੌਰ ਨੂੰ ਭਰਪੂਰ ਪਿਆਰ ਅਤੇ ਸਤਿਕਾਰ ਦਿੰਦੇ ਸਨ। ਉਹ ਆਪਣੀ ਇਸ ਜੀਵਨ ਸਾਥਣ ਦੇ ਕਵਿਤਾ ਅਤੇ ਸੰਗੀਤ ਪ੍ਰਤਿ ਸ਼ੌਕ ਨੂੰ ਉਤਸ਼ਾਹਿਤ ਕਰਦੇ ਸਨ। 'ਦਿੱਤ ਸਿੰਘ ਕੰਨਿਆ ਪਾਠਸ਼ਾਲਾ' ਦੀ ਜਿਹੜੀ ਫੋਟੋ ਮੈਨੂੰ ਵੇਖਣ ਨੂੰ ਮਿਲੀ, ਉਸ ਵਿੱਚ ਇਹ ਦੰਪਤੀ ਸਕੂਲ ਦੇ ਅੱਗੇ ਕੁਰਸੀਆਂ ਉੱਤੇ ਬੈਠੇ ਵਿਖਾਈ ਦਿੰਦੇ ਹਨ। ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਪੁਸਤਕ ਦੇ ਅੰਤਲੇ ਭਾਗ ਵਿੱਚ ਕੇਸਰੀ ਜੀ ਨੇ ਆਪਣੀ ਪਤਨੀ ਦੀ ਕਾਵਿ ਰਚਨਾ ਸ਼ਾਮਲ ਕਰ ਕੇ ਆਪਣੀ ਇਸ ਰਚਨਾ ਨੂੰ ਸੰਪੂਰਨ ਕੀਤਾ। ਰਣਜੋਧ ਸਿੰਘ ਗਿੱਲ ਨੇ ਆਪਣੇ ਨਾਨਕੇ ਪਿੰਡ ਹਸਨਪੁਰ ਵਿੱਚ ਬਿਤਾਏ ਬਚਪਨ ਦੇ ਦਿਨਾਂ ਦੀਆਂ ਯਾਦਾਂ ਨੂੰ ਫਰੋਲਦਿਆਂ ਦੱਸਿਆ:

"ਜਦੋਂ ਕਦੇ ਵੀ ਸਾਡੇ ਵਿਚੋਂ ਕਿਸੇ ਨੇ ਬੀਮਾਰ ਹੋ ਜਾਣਾ, ਨਾਨਾ ਜੀ ਝੱਟ ਬਿਨਾਂ ਕਿਸੇ ਘੌਲ ਤੋਂ ਮੋਢੇ 'ਤੇ ਬਿਠਾ ਕੇ ਕੁਰਾਲੀ ਦੇ ਮਸ਼ਹੂਰ ਹਕੀਮ ਕੇਹਰ ਸਿਘ ਕੋਲ ਲੈ ਜਾਂਦੇ।"

ਪਿੱਛੇ ਅਸੀਂ 'ਉੱਘੇ ਸਾਹਿੱਤਕਾਰਾਂ ਨਾਲ ਨੇੜਤਾ' ਸਿਰਲੇਖ ਹੇਠ ਦੱਸ ਆਏ ਹਾਂ ਕਿ ਕੇਸਰੀ ਜੀ ਦੇ ਬਹੁਤ ਸਾਰੀਆਂ ਸਾਹਿਤਿਕ ਸ਼ਖਸ਼ੀਅਤਾਂ ਦੇ ਨਾਲ ਬਹੁਤ ਨਿੱਘੇ ਸੰਬੰਧ ਸਨ। ਕਈ ਸਾਹਿਤਕਾਰ ਗਰਮੀਆਂ ਦੀ ਰੁੱਤੇ ਜਦੋਂ ਅੰਬ ਪੱਕਦੇ ਸਨ, ਹਸਨਪੁਰ ਆ ਜਾਂਦੇ। ਫਿਰ ਕਈ ਕਈ ਦਿਨ ਅਤੇ ਕਈ ਵਾਰੀ ਕਈ ਕਈ ਹਫਤੇ ਉਨ੍ਹਾਂ ਕੋਲ ਰਹਿੰਦੇ। ਸ.ਸ. ਚਰਨ ਸਿੰਘ ਸ਼ਹੀਦ ਤਾਂ ਇਕੇਰਾਂ ਉਨ੍ਹਾਂ ਕੋਲ ਕਈ ਮਹੀਨੇ ਰਹੇ ਸਨ। ਸਾਹਿਤਕ ਸੂਹਜ-ਸਵਾਦਾਂ ਦੀ ਸਾਂਝ ਤਾਂ ਇਨ੍ਹਾਂ ਮਿਲਣੀਆਂ ਦਾ ਆਧਾਰ ਹੈ ਹੀ ਸੀ, ਪਰੰਤੂ ਕੇਸਰੀ ਜੀ ਦੀ ਮਹਿਮਾਨ ਨਿਵਾਜ਼ੀ ਵੀ ਤਾਂ ਇਨ੍ਹਾਂ ਲੋਕਾਂ ਨੂੰ ਖਿੱਚ ਪਾਉਂਦੀ ਸੀ। ਰਣਜੋਧ ਸਿੰਘ ਗਿੱਲ ਦਾ ਕਹਿਣਾ ਹੈ ਕਿ ਅੰਬਾਂ ਦੇ ਮੌਸਮ ਵਿੱਚ ਆਪਣੀ ਜਾਣ-ਪਛਾਣ ਦੇ ਪਤਵੰਤੇ ਜਾਣਕਾਰ ਲੋਕਾਂ ਨੂੰ ਪਿੰਡ ਵਿੱਚ ਸੱਦਣਾ ਯਾ ਫਿਰ ਉਨ੍ਹਾਂ ਦੇ ਘਰ ਅੰਬਾਂ ਦੀਆਂ ਟੋਕਰੀਆਂ ਭੇਜਣਾ ਆਮ ਗੱਲ ਸੀ। ਮੌਸਮ ਮੁਤਾਬਕ

ਗੰਨੇ, ਸਰਸੋਂ ਦਾ ਸਾਗ, ਖਰਬੂਜ਼ੇ ਆਦਿ ਵੀ ਭੇਜਿਆ ਕਰਦੇ ਸਨ। ਗਰਮ ਗਰਮ ਗੁੜ ਦਾ ਮਜ਼ਾ ਲੈਣ ਲਈ ਉਨ੍ਹਾਂ ਦੇ ਕਈ ਸ਼ਹਿਰੀ ਜਾਣਕਾਰ ਵੀ ਔਉਂਦੇ ਸਨ।

**ਕਹਿਣੀ ਅਤੇ ਕਰਨੀ ਵਿੱਚ ਇਕਰੂਪਤਾ**

ਕੇਸਰੀ ਜੀ ਦੀ ਕਹਿਣੀ ਅਤੇ ਕਰਨੀ ਵਿੱਚ ਇਕਰੂਪਤਾ ਸੀ। ਇਸ ਦੀਆਂ ਕੁਝ ਮਿਸਾਲਾਂ ਇੱਥੇ ਦੇਣੀਆਂ ਯੋਗ ਹਨ। ਪਹਿਲੀ ਇਹ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਸੱਚੇ ਸਿੱਖ ਸਨ। ਉਨ੍ਹਾਂ ਵਾਂਗ ਹੀ ਕੇਸਰੀ ਜੀ ਨੌਕਰੀ ਅਤੇ ਹੋਰ ਵੱਖ-ਵੱਖ ਪ੍ਰਕਾਰ ਦੀਆਂ ਸੇਵਾਵਾਂ ਤੋਂ ਵਿਹਲੇ ਹੋ ਕੇ ਆਪਣੇ ਪਿੰਡ ਹਸਨਪੁਰ ਆ ਠਹਿਰੇ। ਇੱਥੇ ਉਨ੍ਹਾਂ ਨੇ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਕੇਸਰੀ ਜੀ ਦੇ ਦੋਹਤੇ ਰਣਜੋਧ ਸਿੰਘ ਦੀਆਂ ਆਪਣੇ ਨਾਨਕਿਆਂ ਦੀਆਂ ਮਿੱਠੀਆਂ ਯਾਦਾਂ ਵਿਚੋਂ ਇਕ ਹੈ, ਵਾਹੇ ਖੇਤ ਨੂੰ ਸੁਹਾਗਦੇ ਆਪਣੇ ਨਾਨਾ ਜੀ (ਕੇਸਰੀ ਜੀ) ਦੀਆਂ ਲੱਤਾਂ ਨੂੰ ਫੜ ਕੇ ਸੁਹਾਗੇ ਉੱਤੇ ਮੌਜ ਨਾਲ ਬੈਠਣਾ। ਅਜਮੇਰ ਸਿੰਘ ਐਮ.ਏ. ਨੇ ਸੰਖਿਆ ਕੋਸ਼ ਪੁਸਤਕ ਦੇ ਜਾਣ-ਪਛਾਣ ਭਾਗ ਵਿੱਚ ਕੇਸਰੀ ਜੀ ਨਾਲ ਉਨ੍ਹਾਂ ਦੇ ਪਿੰਡ ਹਸਨਪੁਰ ਵਿੱਚ ਆਪਣੀ ਪਹਿਲੀ ਮੁਲਾਕਾਤ ਬਾਰੇ ਬੜਾ ਖੂਬਸੂਰਤ ਲਿਖਿਆ ਹੈ:

"ਮੈਂ ਸ਼ਨੀਵਾਰ ਦੀ ਸ਼ਾਮ ਨੂੰ ਹੀ ਹਸਨਪੁਰ ਜਾ ਪਹੁੰਚਿਆ, ਮੇਰਾ ਖਿਆਲ ਸੀ ਕਿ ਕੇਸਰੀ ਜੀ ਆਪਣੇ ਘਰ ਦੇ ਕਿਸੇ ਸ਼ਾਨਦਾਰ ਕਮਰੇ ਵਿੱਚ ਬੈਠੇ ਹੋਏ ਕੋਈ ਕਿਤਾਬ ਪੜ੍ਹ ਰਹੇ ਹੋਣਗੇ, ਜਾਂ ਸ਼ਾਇਦ ਕੋਈ ਲੇਖ ਹੀ ਲਿਖ ਰਹੇ ਹੋਣਗੇ। ਮੇਰਾ ਅਨੁਭਵ ਸੀ ਕਿ ਸ: ਗੁਰਬਖਸ਼ ਸਿੰਘ ਕੇਸਰੀ ਪੰਜਾਬੀ ਸਾਹਿਤ ਦੇ ਪ੍ਰਸਿੱਧ ਲੇਖਕ, ਖੋਜੀ, ਪੜਚੋਲੀਏ, ਕਵੀ ਤੇ ਸੰਪਾਦਕ ਹਨ, ਇਸ ਲਈ ਲਿਖਣ ਪੜ੍ਹਨ ਤੋਂ ਬਿਨ੍ਹਾਂ, ਉਨ੍ਹਾਂ ਨੂੰ ਹੋਰ ਕੰਮ ਹੀ ਕੀ ਹੋ ਸਕਦਾ ਹੈ। ਪਰ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦ ਮੈਂ ਵੇਖਿਆ ਕਿ ਇਕ ਬੁੱਢਾ ਆਦਮੀ, ਮੈਲੇ ਜਿਹੇ ਕੱਪੜਿਆਂ ਨਾਲ, ਇਕ ਹੱਥ ਵਿੱਚ ਖੁਰਪਾ ਪਕੜੀ, ਆਪਣੇ ਸਿਰ ਉੱਪਰ ਕੱਖਾਂ ਦੀ ਪੰਡ ਚੁੱਕੀ ਆ ਰਿਹਾ ਹੈ। ਮੈਨੂੰ ਇਕ ਨਿੱਕੇ ਜਿਹੇ ਮੁੰਡੇ ਨੇ ਇਸ਼ਾਰਾ ਕੀਤਾ "ਔਹ ਆਉਂਦੇ ਨੇ ਮੇ ਰੇ ਬਾਬਾ ਜੀ।"

ਦੂਜੀ ਮਿਸਾਲ: ਕੇਸਰੀ ਜੀ ਸਿੰਘ ਸਭੀਏ ਸਨ ਅਤੇ ਫਿਰ ਪੰਚ ਖਾਲਸਾ ਦੀਵਾਨ, ਭਸੌੜ ਦੀ ਸੋਚ ਨੂੰ ਪ੍ਰਣਾਏ ਹੋਏ ਸਨ। ਇਸ ਲਈ, ਸਿੱਖੀ ਮਰਯਾਦਾ ਅਤੇ ਸਿੱਖੀ ਜੀਵਨ-ਜਾਂਚ ਉੱਤੇ ਡੱਟ ਕੇ ਪਹਿਰਾ ਦਿੰਦੇ ਸਨ। ਇਸ ਪ੍ਰਸੰਗ ਵਿੱਚ ਰਣਜੋਧ ਸਿੰਘ ਗਿੱਲ ਦੀਆਂ ਆਪਣੇ ਨਾਨਾ ਜੀ ਨਾਲ ਸੰਬੰਧਿਤ ਯਾਦਾਂ ਵਿੱਚੋਂ ਦੋ ਨਿੱਕੀਆਂ ਨਿੱਕੀਆਂ ਇੱਥੇ ਦੇਣ ਯੋਗ ਹਨ। ਗਿੱਲ ਜੀ ਦੇ ਹੀ ਸ਼ਬਦਾਂ ਵਿੱਚ:

"ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਨ ('ਤੇ ਅਖੰਡ ਪਾਠ) ਦਾ ਭੋਗ ਸੀ, ਮੈਂ ਵੀ ਉਨ੍ਹਾਂ ਨਾਲ ਗੁਰਦੁਆਰੇ ਗਿਆ ਸਾਂ ਕਿਉਂਕਿ ਮੈਂ ਕਵਿਤਾ ਜੁ ਪੜ੍ਹਨੀ ਸੀ। ਗੁਰਦੁਆਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆਂ ਇਕ ਸੰਤ ਜੀ ਭੀ ਬਿਰਾਜਮਾਨ ਸਨ। ਬੀਬੀਆਂ ਆਉਣ, ਪਹਿਲਾਂ ਸੰਤ ਜੀ ਦੇ ਪੈਰ ਛੂਹਣ ਤੇ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਣ। ਥੋੜ੍ਹੀ ਦੇਰ ਤਾਂ ਨਾਨਾ ਜੀ ਵੇਖਦੇ ਰਹੇ ਫਿਰ ਸੰਤ ਜੀ ਨੂੰ ਬਾਹੋਂ ਫੜ ਕੇ ਉਠਾ ਬਾਹਰ ਲੈ ਆਂਦਾ ਤੇ ਜਿਥੇ ਜੋੜੇ ਪਏ ਸਨ ਉਸ ਥਾਂ ਵੱਲ ਇਸ਼ਾਰਾ ਕਰ ਕੇ ਆਖਿਆ, 'ਸੰਤ ਜੀ ਤੁਹਾਡੀ ਜਗ੍ਹਾ ਇੱਥੇ ਹੈ।' ਸੰਤ ਜੀ ਫਿੱਟ-ਫਿੱਟ ਕਰਕੇ ਚੱਲਦੇ ਬਣੇ।"

ਦੂਜੀ ਘਟਨਾ ਵੀ ਪੁਸ਼ਟੀ ਕਰਦੀ ਹੈ ਕਿ ਕੇਸਰੀ ਜੀ ਦੰਭ ਦੇ ਬਹੁਤ ਖਿਲਾਫ ਸਨ। ਗਿੱਲ ਜੀ ਅਨੁਸਾਰ:

"ਮੇਰੀ ਨਾਨੀ ਗੁਜ਼ਰਨ 'ਤੇ ਨਮਿਤ ਜਦੋਂ ਸਾਧਾਰਨ ਪਾਠ (ਸਹਿਜ ਪਾਠ) ਆਰੰਭਿਆ ਤਾਂ ਭਾਈ ਨੂੰ ਅਸ਼ੁੱਧ ਗੁਰਬਾਣੀ ਪੜ੍ਹਨ 'ਤੇ ਬੜਾ ਟੋਕਦੇ ਸਨ। ਭਾਈ ਪਾਠ ਵੀ ਵੇ ਲੇ-ਕੁਵੇਲੇ ਆ ਕੇ ਕਰਦਾ ਸੀ। ਇਸ 'ਤੇ ਨਾਨਾ ਜੀ ਭਾਈ ਨੂੰ ਪਾਠ ਕਰਨ ਨਾ ਆਉਣ ਲਈ ਇਹ ਕਹਿ ਕੇ ਮਨ੍ਹਾਂ ਕਰ ਦਿੱਤਾ ਕਿ 'ਪਾਠ ਅਸੀਂ ਕੰਧਾਂ ਨੂੰ ਨਹੀਂ ਸੁਣਾਉਣਾ। ਇਸ ਲਈ ਜਦੋਂ ਭੋਗ ਪਾਉਣਾ ਹੋਵੇਗਾ ਤੁਸੀਂ ਆ ਜਾਣਾ।' ਸਪੱਸ਼ਟ ਹੈ ਕਿ ਤਦ ਪਾਠ ਕੇਸਰੀ ਜੀ ਨੇ ਖੁਦ ਹੀ ਕੀਤਾ।"

ਕੇਸਰੀ ਜੀ ਦੀ ਇਸ ਪ੍ਰਕਾਰ ਦੀ ਸੋਚ ਤੋਂ ਹੀ ਅਨੁਮਾਨ ਹੁੰਦਾ ਹੈ ਕਿ ਪੁਜਾਰੀ ਪ੍ਰਬੋਧ ਪੁਸਤਕ ਵਿੱਚ ਕੇਸਰੀ ਜੀ ਨੇ ਧਾਰਮਿਕ ਸਿੱਖ ਸੰਸਥਾਵਾਂ ਵਿੱਚ ਕੁਰੀਤੀਆਂ ਕਰਦੇ ਬੇ-ਮਰਿਆਦਾ ਪੁਜਾਰੀਆਂ ਨੂੰ ਵਿਸ਼ਾ ਕਿਉਂ ਬਣਾਇਆ। ਸਿੰਘ ਸਭਾ ਲਹਿਰ ਦੇ ਮੋਢੀ ਆਗੂਆਂ ਜਿਵੇਂ ਕਿ ਪ੍ਰੋ: ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਨੇ ਵੀ ਦਰਬਾਰ ਸਾਹਿਬ ਵਿੱਚ ਗੁਦੈਲਾ ਵਿਛਾ ਕੇ ਆਪਣੀ ਪੂਜਾ ਕਰਾਉਂਦੇ ਕੁਝ ਕਥਿਤ 'ਧਾਰਮਿਕ' ਲੋਕਾਂ ਦੇ ਵਿਰੁੱਧ ਜੱਦੋ-ਜਹਿਦ ਕੀਤੀ ਸੀ। ਕੇਸਰੀ ਜੀ ਵੀ ਤਾਂ ਇਸੇ ਸੋਚ ਦੇ ਧਾਰਨੀ ਸਨ।

<u>ਚਲਦਾ</u>

—0—

# ਕੀ ਗੁਰਬਾਣੀ ਦਾ ਅੱਖਰ ਅੱਖਰ ਸੱਚ ਹੈ ?

*ਗੁਰਮੀਤ ਸਿੰਘ ਬਰਸਾਲ*

ਸਾਡੇ ਲੋਕਾਂ ਵਿੱਚ ਇਕ ਕਮੀ ਹੈ ਕਿ ਅਸੀਂ ਨਾ ਤਾਂ ਕਿਸੇ ਦੀ ਪੂਰੀ ਗਲ ਸੁਣਦੇ ਹਾਂ ਅਤੇ ਨਾ ਅਗਲੇ ਦੀ ਭਾਵਨਾ ਸਮਝਦੇ ਹਾਂ ਬਸ ਕਹੇ ਗਏ ਸ਼ਬਦ ਦੇ ਅੱਖਰੀ ਅਰਥ ਕਰ ਖੁਦ ਨੂੰ ਸਮਝ ਆ ਰਹੇ ਅਰਥਾਂ ਅਨੁਸਾਰ ਝੱਟ ਜੱਜ ਹੋਣ ਦਾ ਪ੍ਰਗਟਾਵਾ ਕਰ ਦਿੰਦੇ ਹਾਂ । ਹੁਣ ਏਸ ਲੇਖ ਦੇ ਸਿਰਲੇਖ ਨੂੰ ਹੀ ਦੇਖ ਲਓ । ਕਈਆਂ ਦੇ ਮਨ ਵਿੱਚ ਖਿਆਲ ਆ ਵੀ ਗਏ ਹੋਣਗੇ ਕਿ ਕੀ ਲਿਖਣ ਵਾਲੇ ਨੂੰ ਗੁਰਬਾਣੀ ਦੇ ਅੱਖਰ ਅੱਖਰ ਸੱਚ ਹੋਣ ਤੇ ਕੋਈ ਸ਼ੱਕ ਹੈ ? ਜਦ ਕਿ ਸਵਾਲ ਤਾਂ ਇਹ ਹੈ ਕਿ ਗੁਰਬਾਣੀ ਦੇ ਅੱਖਰ ਅੱਖਰ ਸੱਚ ਹੋਣ ਦਾ ਭਾਵ ਕੋਈ ਕਿਵੇਂ ਲੈਂਦਾ ਹੈ ।

ਜਿਸ ਤਰਾਂ ਰੱਬ ਦੀ ਹੋਂਦ ਦੇ ਸਵਾਲ ਤੇ ਪ੍ਰਸਨ ਕਰਤਾ ਦੀ ਭਾਵਨਾ ਸਮਝਣ ਦੀ ਲੋੜ ਹੈ ਕਿ ਉਹ ਅਨਮਤਾਂ ਵਾਲੇ , ਅਸਮਾਨ ਵਿੱਚ ਸਵਰਗਾਂ/ਨਰਕਾਂ/ਜਮਦੂਤਾਂ ਦੇ ਵਿਭਾਗ ਅਨੁਸਾਰ ਉੱਪਰ ਬੈਠਕੇ ਕੰਟਰੋਲ ਕਰਨ ਵਾਲੇ ਕਿਸੇ ਅਖੌਤੀ ਰੱਬ ਦੀ ਗੱਲ ਕਰਦਾ ਹੈ ਜਾਂ ਗੁਰਬਾਣੀ ਵਾਲੇ, ਕਾਲ ਰਹਿਤ/ਨਿਰੰਤਰ ਇਕ ਸਾਰ ਵਹਿ ਰਹੇ/ਸੈਭੰ/ਅਜੂੰਨੀ/ਕਿਰਤ ਵਿੱਚ ਸਮਾਏ ਰੱਬ ਦੀ । ਕਿਓਂਕਿ ਇਕ ਸੋਚ ਵਾਲੇ ਰੱਬ ਦਾ ਆਸਤਕ ਦੂਜੀ ਸੋਚ ਲਈ ਨਾਸਤਕ ਬਣ ਜਾਂਦਾ ਹੈ ।

ਗੁਰਬਾਣੀ ਵਿੱਚ ਮਨੁੱਖ ਨੂੰ ਸਰਬ ਖੇਤਰੀ ਸੇਧ ਦੇਕੇ, ਗੁਰ ਸਿਖਿਆਵਾਂ ਨੂੰ ਜੀਵਨ ਵਿੱਚ ਅਪਣਾਕੇ, ਜਿੰਦਗੀ ਨੂੰ ਸਫਲ ਕਰਨ/ਵਰਤਣ ਲਈ ਆਖਿਆ ਗਿਆ ਹੈ । ਇਹ ਸਿਖਿਆਵਾਂ ਅੱਵਲ ਦਰਜੇ ਦੀ ਸ਼ਾਇਰੀ/ਕਾਵਿ/ਰਾਗਾਂ ਵਿੱਚ ਦਰਜ ਹਨ । ਕਵਿਤਾ ਵਿੱਚ ਸਿਖਿਆ ਦੇਣ ਦੇ ਵੀ ਵੱਖ ਵੱਖ ਤਰੀਕੇ ਹਨ । ਕਈ ਵਾਰ ਸਿਧਿਆਂ ਹੀ ਅਤੇ ਕਈ ਵਾਰ ਪ੍ਰਚਲਤ ਪ੍ਰਸੰਗਾਂ ਦੀ ਵਰਤੋਂ ਕਰਕੇ । ਗੁਰਬਾਣੀ ਵਿੱਚ ਗੁਰ ਸਿਧਾਂਤ ਨੂੰ ਸਮਝਾਉਣ ਲਈ ਕਈ ਵਾਰ ਮੁਹਾਵਰੇ ਅਤੇ ਪਰਚਲਤ ਧਾਰਨਾਵਾਂ ਵਰਤੀਆਂ ਗਈਆਂ ਹਨ । ਅਜਿਹੇ ਮੁਹਾਵਰੇ ਜਾਂ ਸਮਾਜ ਵਿੱਚ ਪਰਚੱਲਤ ਹੋ ਚੁੱਕੀਆਂ ਧਾਰਨਾਵਾਂ ਗੁਰਬਾਣੀ ਦਾ ਸਿਧਾਂਤ ਨਹੀਂ ਹਨ ਸਗੋਂ ਕੇਵਲ ਸਮਝਾਉਣ ਲਈ ਮਿਸਾਲਾਂ ਵਜੋਂ ਹੀ ਹਨ । ਕਈ ਵਾਰ ਕਿਸੇ ਸ਼ਬਦ ਦੇ ਅਰਥ ਕਰਦੇ ਸਮੇ, ਪੂਰੇ ਸ਼ਬਦ ਦੇ ਅਗਲੇ ਪਿਛਲੇ ਸ਼ਬਦਾਂ ਦੇ ਅਰਥ ਜਾਣੇ ਬਿਨਾ ਅਰਥਾਤ ਸਮੁੱਚੇ ਪ੍ਰਸੰਗ ਨੂੰ ਜਾਣੇ ਬਿਨਾ, ਅਰਥਾਂ ਦੇ ਅਨਰਥ ਹੋ ਜਾਣੇ ਸੁਭਾਵਿਕ ਹੁੰਦੇ ਹਨ ।

ਅਸੀਂ ਸਭ ਜਾਣਦੇ ਹਾਂ ਕਿ ਗੁਰਬਾਣੀ ਕਵਿਤਾ ਵਿੱਚ ਲਿਖੀ ਗਈ ਹੈ । ਕਵਿਤਾ ਦਾ ਸੰਦੇਸ਼ ਜਾਨਣ ਲਈ ਕਵਿਤਾ ਦੀ ਜਾਣਕਾਰੀ ਵੀ ਚਾਹੀਦੀ ਹੈ । ਬਹੁਤ ਸਾਰੀ ਕਵਿਤਾ ਤਾਂ ਹਰ ਇਕ ਦੀ ਸਿੱਧਿਆਂ ਹੀ ਸਮਝ ਪੈ ਜਾਂਦੀ ਹੈ ਪਰ ਕਦੇ ਅਜਿਹਾ ਵੀ ਹੁੰਦਾ ਹੈ ਕਿ ਪੜ੍ਹਨ ਵਾਲਾ, ਲਿਖਣ ਵਾਲੇ ਦੀ ਲਿਖਤ ਨਾਲ ਇਨਸਾਫ ਨਹੀਂ ਕਰ ਪਾਉਂਦਾ ਅਤੇ ਸਗੋਂ ਖੁਦ ਨੂੰ ਸਮਝ ਆ ਰਹੇ ਅਰਥ ਹੀ ਸਮਝਦਾ ਹੈ । ਏਸ ਲਈ ਗੁਰਬਾਣੀ ਕਾਵਿ ਤਾਂ ਹੋਰ ਵੀ ਜਿਆਦਾ ਧਿਆਨ ਮੰਗਦਾ ਹੈ । ਸਾਡੇ ਕੀਤੇ ਗੁਰਬਾਣੀ ਦੇ ਅਰਥ ਕਈ ਵਾਰ ਇਕ ਦੂਜੇ ਨਾਲ ਮੇਲ਼ ਨਹੀਂ ਖਾਂਦੇ ਅਜਿਹੇ ਸਮੇ ਵਿਚਾਰਨ ਵਾਲੀ ਗੱਲ ਕੇਵਲ ਇਹ ਹੈ ਕਿ ਕਿਸੇ ਵੀ ਰੂਪ ਵਿੱਚ ਅਰਥ ਗੁਰਬਾਣੀ ਦੇ ਮੂਲ ਉਪਦੇਸ਼ ਦੇ ਉਲਟ ਨਹੀਂ ਹੋਣੇ ਚਾਹੀਦੇ ਅਤੇ ਨਾ ਹੀ ਬਿਪਰੀ/ਪੁਰਾਣਿਕ/ਵੈਦਿਕ ਹੋਣੇ ਚਾਹੀਦੇ ਹਨ ਕਿਓਂਕਿ ਬਾਣੀਕਾਰ ਅਜਿਹੀ ਪ੍ਰਣਾਲੀ ਦੇ ਸਦਾ ਵਿਰੁੱਧ ਰਹੇ ਹਨ ।

ਗੁਰਬਾਣੀ ਕੋਈ ਕਰਮਕਾਂਡ ਕਰਨ ਵਾਲਾ ਮੰਤਰ ਨਹੀਂ ਸਗੋਂ ਇਕ ਜੀਵਨ ਜਾਚ ਹੈ । ਇਸ ਵਿੱਚ ਜੀਵਨ ਦੇ ਹਰ ਪਹਿਲੂ ਦੀਆਂ ਸਿਖਿਆਵਾਂ ਹਨ ਜਿਨਾ ਤੇ ਚੱਲ ਕੇ ਅਸੀਂ ਆਪਣਾ ਜੀਵਨ ਸਫਲ ਕਰ ਸਕਦੇ ਹਾਂ । ਕਈ ਵਾਰ ਅਸੀਂ ਛੋਟੀਆਂ ਛੋਟੀਆਂ ਗੱਲਾਂ ਵਲ ਇਸ਼ਾਰਾ ਕਰਕੇ ਆਖਦੇ ਹਾਂ ਕਿ ਗੁਰਬਾਣੀ ਇਸ ਵਿਸ਼ੇ ਤੇ ਸੇਧ ਕਿਓਂ ਨਹੀਂ ਦਿੰਦੀ । ਜਦ ਕਿ ਸਮਝਣ ਵਾਲੀ ਗੱਲ ਇਹ ਹੀ ਹੁੰਦੀ ਹੈ ਕਿ ਗੁਰਬਾਣੀ ਸੇਧ ਤਾਂ ਦਿੰਦੀ ਹੈ ਪਰ ਕਿਸੇ ਵੱਡੇ ਅੰਦਾਜ ਨਾਲ ਸਿਧਾਂਤ

ਰੂਪ ਵਿੱਚ । ਸਿਧਾਂਤ ਸਮਝ ਅਸੀਂ ਹਰ ਗੱਲ ਦਾ ਨਿਰਣਾ ਖੁਦ ਕਰਨਾ ਹੁੰਦਾ ਹੈ । ਉਦਾਹਰਣ ਵਜੋਂ ਅਗਰ ਕੋਈ ਕਹੇ ਕਿ ਗੁਰਬਾਣੀ ਖਾਣ-ਪਕਾਉਣ ਦੀ ਹਰ ਵਸਤੂ ਵਾਰੇ ਜਾਂ ਵੱਖ ਵੱਖ ਤਰਾਂ ਦੇ ਹਰ ਨਸ਼ੇ ਵਾਰੇ ਕਿਓਂ ਨਹੀਂ ਕੁਝ ਕਹਿੰਦੀ । ਜਦ ਕਿ ਗੁਰਬਾਣੀ ਵਿੱਚ ਸਪੱਸ਼ਟ ਹੈ ਕਿ

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥. ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ॥**

*(ਅੰਗ ੧੬)*

**ਜਿਤੁ ਪੀਤੈ ਮਤ ਦੂਰ ਹੋਇ ਬਰਲ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**

*(ਅੰਗ ੫੫੪)*

ਅਸੀਂ ਜਾਣਦੇ ਹਾਂ ਗੁਰੂ ਗ੍ਰੰਥ ਸਾਹਿਬ ਵਿੱਚ ਵੱਖ ਵੱਖ ਗੁਰੂਆਂ, ਭਗਤਾਂ, ਭੱਟਾਂ ਤੇ ਗੁਰਸਿੱਖਾਂ ਦੀ ਬਾਣੀ ਹੈ ਜੋ ਵੱਖ ਵੱਖ ਜਗਹ ਅਤੇ ਵੱਖ ਵੱਖ ਸਮੇ ਤੇ ਵਿਚਰੇ ਹਨ । ਸਮੇ , ਹਾਲਾਤਾਂ ਅਤੇ ਜਗਹ ਅਨੁਸਾਰ ਉਹਨਾ ਦੀ ਬੋਲੀ, ਲਹਿਜਾ ਅਤੇ ਲਿਖਣਸ਼ੈਲੀ ਬਦਲਦੀ ਰਹੀ ਪਰ ਸਿਧਾਂਤ ਇਕ ਹੀ ਰਿਹਾ । ਹਾਲਾਤਾਂ ਅਨੁਸਾਰ ਕੁਝ ਗੁਰੂਆਂ ਨੇ ਬਾਣੀ ਲਿਖੀ ਅਤੇ ਕੁਝ ਗੁਰੂ ਪਹਿਲਾਂ ਲਿਖੀ ਬਾਣੀ ਦਾ ਪਰਚਾਰ ਕਰਦੇ ਰਹੇ । ਧਰਮ ਦੇ ਪਰਚਾਰ ਲਈ ਉਸ ਸਮੇ ਲੋਕਾਂ ਵਿੱਚ ਅਨੇਕਾਂ ਇਤਿਹਾਸਿਕ/ਮਿਥਿਹਾਸਿਕ ਕਹਾਣੀਆਂ ਪਰਚਲਤ ਸਨ । ਜਿਸ ਇਲਾਕੇ ਵਿੱਚ ਜਿਹੜੀ ਕਥਾ ਪਰਚਲਤ ਹੁੰਦੀ ਸੀ ਬਾਣੀਕਾਰਾਂ ਨੇ ਓਸੇ ਨੂੰ ਮਿਸਾਲ ਬਣਾ, ਓਥੋਂ ਦੇ ਹੀ ਹਵਾਲੇ ਲੈਕੇ ਸੱਚ ਦੀ ਗਲ ਸਮਝਾਈ । ਕਿਓਂਕਿ ਨਵੀਆਂ ਉਦਾਹਰਣਾਂ ਦੀ ਜਗਹ ਸਥਾਨਕ ਪ੍ਰਚਲਤ ਹਵਾਲਿਆਂ ਰਾਹੀਂ ਗੱਲ ਕਰਨੀ/ਸਮਝਾਉਣੀ ਆਸਾਨ ਹੁੰਦੀ ਹੈ । ਗੁਰਬਾਣੀ ਵਿੱਚ ਬਹੁਤ ਸਾਰੇ ਇਤਿਹਾਸਿਕ/ਮਿਥਿਹਾਸਿਕ ਹਵਾਲਿਆਂ ਦਾ ਜ਼ਿਕਰ ਕੇਵਲ ਏਸੇ ਕਾਰਣ ਹੈ ।ਦਾਹਰਣ ਵਜੋਂ

**ਲੰਕਾ ਗਢੁ ਸੋਨੇ ਕਾ ਭਇਆ ॥**
**ਮੂਰਖੁ ਰਾਵਨੁ ਕਿਆ ਲੇ ਗਇਆ ॥੩॥**
**ਕਹਿ ਕਬੀਰ ਕਿਛੁ ਗੁਨੁ ਬੀਚਾਰਿ ॥**
**ਚਲੇ ਜੁਆਰੀ ਦੁਇ ਹਥ ਝਾਰਿ ॥੪॥੨॥**

*(ਅੰਗ ੧੧੫੭)*

ਵਿਚਾਰਨ ਵਾਲੀ ਗੱਲ ਹੈ ਕਿ ਏਥੇ ਕਿਸੇ ਸੋਨੇ ਦੀ ਲੰਕਾ (ਇੱਕ ਦੇਸ਼) ਜਾਂ ਸੋਨੇ ਦੇ ਕਿਲੇ ਦੀ ਪੁਸ਼ਟੀ ਨਹੀਂ ਕਰੀ ਜਾ ਰਹੀ ਸਗੋਂ ਪਰਚਲਤ ਹੋਈ ਕਹਾਣੀ ਦਾ ਹਵਾਲਾ ਦੇਕੇ ਭਗਤ ਜੀ ਸਮਝਾਉਂਦੇ ਹਨ ਕਿ ਦੁਨੀਆਂ ਦੇ ਲੋਕੋ ਤੁਹਾਡੀਆਂ ਕਹਾਣੀਆਂ ਅਨੁਸਾਰ ਸੋਨੇ ਦੀ ਲੰਕਾ ਜਾਂ ਸੋਨੇ ਦੇ ਕਿਲੇ ਵਾਲਾ ਰਾਵਣ ਵੀ ਹੱਥ ਝਾੜ ਕੇ ਚਲਾ ਗਿਆ । ਸੋ ਲੋਕਾਂ ਨੂੰ ਉਹਨਾ ਵਿੱਚ ਪਰਚਲਤ ਸਾਖੀ ਦੀ ਹੀ ਉਦਾਹਰਣ ਨਾਲ ਚੰਗੇ ਗੁਣ ਵਿਚਾਰ ਕੇ ਧਾਰਨ ਦੀ ਗਲ ਸਮਝਾਈ ਹੈ ਨਾ ਕਿ ਰਾਵਣ ਜਾਂ ਉਸ ਦੇ ਸੋਨੇ ਦੇ ਕਿਲੇ ਦੀ ਪੁਸ਼ਟੀ ਕਰਕੇ ਉਸ ਤੇ ਮੋਹਰ ਲਗਾਈ ਹੈ । ਹੁਣ ਜੇਕਰ ਕੋਈ ਇਹ ਆਖੇ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਲੰਕਾ ਵਿਚਲੇ ਸੋਨੇ ਦੇ ਕਿਲੇ ਦਾ ਜਿਕਰ ਹੈ ਅਤੇ ਗੁਰਬਾਣੀ ਅੱਖਰ ਅੱਖਰ ਸੱਚ ਹੈ ਤਾਂ ਵਿਚਾਰ ਤਾਂ ਕਰਨੀ ਹੀ ਪਵੇਗੀ ।

ਇਸੇ ਤਰਾਂ ਇਤਿਹਾਸਿਕ/ਮਿਥਿਹਾਸਿਕ ਪਾਤਰਾਂ, ਰਾਜਿਆਂ ਜਾਂ ਅਵਤਾਰਾਂ ਦੇ ਨਾਵਾਂ ਅਤੇ ਕੁਝ ਪ੍ਰਚਲਤ ਘਟਨਾਵਾਂ ਦਾ ਜਿਕਰ ਉਹਨਾ ਦੀ ਹੋਂਦ ਸਬੰਧਤ ਪਰਚਾਰੀ ਗਈ ਘਟਨਾ ਤੇ ਮੋਹਰ ਵਜੋਂ ਨਹੀਂ ਸਗੋਂ ਸਮਝਾਉਣ ਲਈ ਵਰਤੀਆਂ ਗਈਆਂ ਮਿਸਾਲਾਂ/ਹਵਾਲਿਆਂ ਵਜੋਂ ਹੈ । ਗਨਕਾ, ਪ੍ਰਹਿਲਾਦ, ਧ੍ਰੂ, ਹਰਨਾਖਸ਼, ਅਜਾਮਲ, ਬਾਲਮੀਕ, ਸੁਦਾਮਾ, ਬਿਦਰ, ਰਾਜਾ ਜਨਕ, ਗੋਰਖ ਨਾਥ, ਭੰਗਰਨਾਥ, ਭਰਥਰ ਜੋਗੀ, ਮਸੰਦਰ, ਕੰਸ, ਇੰਦਰ, ਅਹੱਲਿਆ ਆਦਿ ਅਨੇਕਾਂ ਦਾ ਜਿਕਰ ਵੀ ਇਝ ਹੀ ਹੈ । ਜਦੋਂ ਗੁਰਬਾਣੀ ਦਾ ਰੱਬ ਅਕਾਲ ਹੈ ਤਾਂ ਪਰਚੱਲਤ ਹੋਏ ਕ੍ਰਿਸ਼ਨ, ਰਾਮਚੰਦਰ, ਸ਼ਿਵ, ਪਾਰਬਤੀ ਅਤੇ ਅਨੇਕਾਂ ਹੋਰਾਂ ਦਾ ਜਿਕਰ ਮਨੁੱਖਾਂ ਵਾਂਗ ਹੀ ਹੈ ।

ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਵਿੱਚ ਅਸਲ ਉਪਦੇਸ਼ ਅਕਸਰ ਰਹਾਓ ਵਾਲੀ ਪੰਗਤੀ ਵਿੱਚ ਜਾਂ ਅਖੀਰ ਵਿੱਚ ਹੁੰਦਾ ਹੈ ਜਦ ਕਿ ਬਾਕੀ ਸੱਤਰਾਂ ਉਸ ਰਹਾਓ ਵਾਲੇ ਗੁਰ ਸਿਧਾਂਤ ਤੇ ਪਹੁੰਚਣ ਲਈ ਪਰਚੱਲਤ ਮਾਨਤਾਵਾਂ ਵਜੋਂ ਵੀ ਹੋ ਸਕਦੀਆਂ ਹਨ ।

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**

ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥
ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥ *(ਅੰਗ ੫੨੬)*

ਪਹਿਲੀ ਗਲ ਅਜਿਹੇ ਮਰਨ ਉਪਰੰਤ ਆਵਾਗਵਣ ਦਾ ਸਿਧਾਂਤ ਗੁਰਮਤਿ ਅਨੁਸਾਰੀ ਨਹੀਂ ਹੈ । ਗੁਰਮਤਿ ਮਰਨ ਉਪਰੰਤ ਨਹੀਂ ਸਗੋਂ ਜਿਓਂਦੇ ਜੀ ਆਵਗਵਣ ਵਿੱਚ ਫਸੇ ਮਨੁੱਖ ਨੂੰ ਸੁਚੇਤ ਕਰਦੀ ਹੈ । ਸੋ ਇਹ ਅੰਤ ਕਾਲ ਵਾਲੀਆਂ ਸਤਰਾਂ ਉਸ ਵੇਲੇ ਦੀਆਂ ਪਰਚਲਤ ਧਾਰਨਾਵਾਂ ਹਨ ਪਰ ਭਗਤ ਤ੍ਰਿਲੋਚਨ ਜੀ ਪਰਚਲਤ ਹੋਈਆਂ ਉਦਾਹਰਨਾਂ ਦਾ ਜਿਕਰ ਕਰ ਰਹਾਉ ਵਾਲੀ ਪੰਗਤੀ ਵਿੱਚ ਹਰ ਸਮੇ ਹੀ ਰੱਬ ਨੂੰ ਨਾ ਵਿਸਾਰਨ ਦੀ ਤਾਕੀਦ ਕਰਦੇ ਹਨ । ਪਰ ਏਥੇ ਅੱਖਰ ਅੱਖਰ ਸੱਚ ਕਹਿਣ ਵਾਲੇ ਬਿਪਰੀ ਆਵਾਗਵਣ ਨੂੰ ਹੀ ਸੱਚ ਜਾਣ ਬਹਿੰਦੇ ਹਨ । ਇਸੇ ਕਾਰਣ ਮਰਨ ਉਪਰੰਤ ਆਵਾਗਵਣ ਨੂੰ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਆਖ ਬਿਪਰੀ ਪਰਚਾਰ ਕਰੀ ਜਾਂਦੇ ਹਨ ।

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥ *(ਅੰਗ ੭)*

ਇਥੇ ਵੀ ਮਿਥਿਹਾਸਿਕ ਬ੍ਰਹਮਾ ਵਿਸ਼ਨੂੰ ਅਤੇ ਮਹੇਸ਼ ਦੀ ਗੱਲ ਹੈ । ਬਿਪਰ ਅਨੁਸਾਰ ਬ੍ਰਹਮਾ ਸੰਸਾਰ ਨੂੰ ਪੈਦਾ ਕਰਦਾ, ਵਿਸ਼ਨੂੰ ਪਾਲਣਾ ਕਰਦਾ ਅਤੇ ਮਹੇਸ਼(ਸ਼ਿਵ) ਸੰਘਾਰ ਕਰਨ ਵਾਲਾ ਹੈ । ਅੱਖਰ ਅੱਖਰ ਸੱਚ ਕਹਿਣ ਵਾਲੇ ਪਰਚਲਤ ਬਿਪਰੀ ਮਨੌਤਾਂ ਨੂੰ ਵੀ ਗੁਰਬਾਣੀ ਦਾ ਸੱਚ ਮੰਨ ਬੈਠਦੇ ਹਨ ॥

ਭਗਤ ਨਾਮਦੇਵ ਜੀ ਟੋਡੀ ਰਾਗ ਵਿੱਚ ਲਿਖਦੇ ਹਨ
ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥
ਜਲ ਕੀ ਮਾਛੁਲੀ ਚਰੈ ਖਜੂਰਿ ॥੧॥
ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥ *(ਅੰਗ ੭੧੮)*

ਇਥੇ ਜਲ ਕੀ ਮਾਛੁਲੀ ਦਾ ਖਜੂਰ ਚੜਨਾ ਮੁਹਾਵਰੇ ਵਜੋਂ ਵਰਤਿਆ ਹੈ ਅਰਥਾਤ ਹਰ ਜਗਹ ਰਮੇਂ ਰੱਬ ਨੂੰ ਕਿਸੇ ਖਾਸ ਥਾ ਤੇ ਜਾਕੇ ਲੱਭਣ ਵਾਲਿਆਂ ਨੂੰ ਮੱਛੀ ਨੂੰ ਖਜੂਰ ਤੇ ਚਾੜ ਲੱਭਣ ਵਾਲੇ ਕੰਮ ਵਜੋਂ ਸਮਝਾਇਆ ਹੈ । ਸ਼ਬਦੀ ਅਰਥਾਂ ਵਾਲੇ ਜਾਂ ਅਖਰ ਅਖਰ ਸੱਚ ਕਹਿਣ ਵਾਲੇ ਕੀ ਮੱਛੀ ਨੂੰ ਖਜੂਰ ਤੇ ਹੀ ਚਾੜਨਗੇ ? ਕੀ ਉਹ ਆਖਣਗੇ ਕਿ ਕਿਓਂਕਿ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਤ ਹੈ ਤਾਂ ਮੱਛੀ ਜਰੂਰ ਹੀ ਖਜੂਰ ਚੜੀ ਹੋਵੇਗੀ ।

ਭਗਤ ਕਬੀਰ ਜੀ ਗਉੜੀ ਰਾਗ ਵਿੱਚ ਲਿਖਦੇ ਹਨ
ਐਸੋ ਅਚਰਜੁ ਦੇਖਿਓ ਕਬੀਰ ॥
ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ ਰਹਾਉ ॥
ਹਰੀ ਅੰਗੂਰੀ ਗਦਹਾ ਚਰੈ ॥
ਨਿਤ ਉਠਿ ਹਾਸੈ ਹੀਗੈ ਮਰੈ ॥੧॥
ਮਾਤਾ ਭੈਸਾ ਅੰਮੁਹਾ ਜਾਇ ॥
ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥
ਕਹੁ ਕਬੀਰ ਪਰਗਟੁ ਭਈ ਖੇਡ ॥
ਲੇਲੇ ਕਉ ਚੂਘੈ ਨਿਤ ਭੇਡ ॥੩॥
ਰਾਮ ਰਮਤ ਮਤਿ ਪਰਗਟੀ ਆਈ ॥
ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥
*(ਅੰਗ ੩੨੬)*

ਏਥੇ ਵੀ ਭਗਤ ਕਬੀਰ ਜੀ ਨਾਵਾਂ ਦੇ ਭਾਵ ਅਰਥਾਂ ਵਿੱਚ ਸਮਝਾਂਦੇ ਹਨ । ਸਿੱਧੇ ਹੀ ਸ਼ਬਦੀ ਅਰਥ ਗੁਰਮਤਿ ਅਤੇ ਕੁਦਰਤ ਦੇ ਨਿਯਮਾ ਤੋਂ ਦੂਰ ਲੈ ਜਾਂਦੇ ਹਨ । ਅਜਿਹੇ ਅਰਥਾਂ ਵਾਲੇ ਕਰਾਮਾਤੀ ਕਹਾਣੀ ਘੜਕੇ ਲੇਲਿਆਂ ਨੂੰ ਭੇਡਾਂ ਚੁੰਘਣ ਲਾ ਦਿੰਦੇ ਹਨ ।

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥ ੧॥
*(ਪੰਨਾ ੧੩੯)*

ਇਸ ਸ਼ਬਦ ਦੇ ਵੀ ਭਾਵ ਅਰਥ ਅਕਾਲਪੁਰਖ ਨਾਲ ਇਕ ਮਿਕ ਹੋਣ ਲਈ ਇੰਦਰੀਆਂ ਨੂੰ ਮਨਮਤਿ ਛੱਡ ਕੇ ਗੁਰਮਤੀ ਮਾਰਗ ਤੇ ਚਲਣ ਲਈ ਪਰੇਰਦੇ ਹਨ । ਸ਼ਬਦੀ ਅਰਥਾਂ ਵਾਲੇ ਤਾਂ ਅਲੌਕਿਕ ਸਾਖੀਆਂ ਹੀ ਘੜਨਗੇ ।

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**
*(ਅੰਗ ੫੫੮)*

ਏਥੇ ਵੀ ਭਾਵ ਅਰਥਾਂ ਅਨੁਸਾਰ ਆਪਾ ਖਤਮ ਕਰਨ ਦੀ ਗਲ ਹੈ ਸਿਰ ਵੱਡਕੇ ਸੇਵਾ ਕਰਨ ਦੀ ਨਹੀਂ ਜੋ ਸ਼ਬਦੀ ਅਰਥਾਂ ਵਾਲੇ ਕਰਨਗੇ ।

ਗੁਰਬਾਣੀ ਵਿੱਚ ਅਨੇਕਾਂ ਸ਼ਬਦ ਹਨ ਜਿਨ੍ਹਾਂ ਵਿੱਚ ਜਾਨਵਰਾਂ/ਪੰਛੀਆਂ ਆਦਿ ਦਾ ਜਿਕਰ ਹੈ । ਕਈ ਵਾਰ ਜਾਨਵਰਾਂ/ਪੰਛੀਆਂ ਦੀਆਂ ਉਦਾਹਰਣਾਂ ਰਾਹੀਂ ਇਨਸਾਨ ਨੂੰ ਕਿਸੇ ਖਾਸ ਤਰਾਂ ਦੇ ਵਧੀਆ ਗੁਣ ਧਾਰਨ ਦੀ ਤਾਕੀਦ ਹੈ ਅਤੇ ਕਈ ਵਾਰ ਇਨਸਾਨ ਦੇ ਅਵਗੁਣਾਂ ਨੂੰ ਪਸ਼ੂ ਬਿਰਤੀਆਂ ਆਖ ਸੁਧਰਨ ਦੀ ਤਾਕੀਦ ਹੈ । ਕਈ ਸ਼ਬਦਾਂ ਵਿੱਚ ਕੁਝ ਭੈੜੇ ਕਰਮਾ ਕਾਰਣ ਇਨਸਾਨ ਅੰਦਰ ਵੱਖ ਵੱਖ ਪਸ਼ੂਆਂ ਦੇ ਜਨਮ ਲੈਣ ਦਾ ਵੀ ਜਿਕਰ ਹੈ ਜਾਂ ਕਹਿ ਲਵੋ ਅਜਿਹੇ ਇਨਸਾਨ ਨੂੰ ਪਸ਼ੂ ਜੀਵਨ ਹੀ ਆਖਿਆ ਹੈ ।

ਫਰੀਦ ਜੀ ਸੂਹੀ ਰਾਗ ਵਿੱਚ ਲਿਖਦੇ ਹਨ

**ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥**
**ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥**
*(ਅੰਗ ੭੯੪)*

ਫਰੀਦ ਜੀ ਕੋਇਲ ਨੂੰ ਸਵਾਲ ਕਰਦੇ ਹਨ ਅਤੇ ਕੋਇਲ ਅੱਗੋਂ ਜਵਾਬ ਦਿੰਦੀ ਹੈ ।

ਹੁਣ ਜੇ ਕੋਈ ਇਹ ਕਹੇ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਅੱਖਰ ਅੱਖਰ ਸੱਚ ਹੈ ਇਸ ਲਈ ਓਸ ਵੇਲੇ ਕੋਇਲਾਂ ਜ਼ਰੂਰ ਗੱਲਾਂ ਕਰਦੀਆਂ ਹੋਣਗੀਆਂ । ਹੁਣ ਉਹ ਇਹ ਸਮਝਣ ਲਈ ਤਿਆਰ ਹੀ ਨਾ ਹੋਣ ਕਿ ਇਹ ਭਗਤ ਜੀ ਦਾ ਸਵਾਲ ਜਵਾਬ ਦੀ ਸ਼ੈਲੀ ਵਿੱਚ ਕਾਵਿ ਲਿਖਣ ਦਾ ਤਰੀਕਾ ਹੈ ।

ਇਹੋ ਸਵਾਲ ਜਵਾਬ ਦਾ ਤਰੀਕਾ ਗੁਰੂ ਨਾਨਕ ਸਾਹਿਬ ਵੀ ਜਪੁਜੀ ਵਿੱਚ ਵਰਤਦੇ ਹਨ

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ**
*,,,,,,ਸਵਾਲ*
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**
*,,,,,,,ਜਵਾਬ*

ਗੁਰਬਾਣੀ ਵਿੱਚ ਬੇਅੰਤ ਮੁਹਾਵਰੇ ਵਰਤੇ ਗਏ ਹਨ । ਮੁਹਾਵਰਿਆਂ ਦੇ ਵੀ ਸ਼ਬਦੀ ਅਰਥਾਂ ਦੀ ਜਗਹ ਭਾਵ ਸਮਝਣ ਦੀ ਲੋੜ ਹੁੰਦੀ ਹੈ । ਅੱਖਰ ਅੱਖਰ ਸੱਚ ਆਖਣ ਵਾਲੇ ਏਥੇ ਵੀ ਅਕਸਰ ਉਲਝ ਜਾਂਦੇ ਹਨ ।

**ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥**
*(ਅੰਗ ੮੧੯)*

ਤਾਤੀ ਵਾਉ ਨਾ ਲੱਗਣੀ ਮੁਹਾਵਰਾ ਹੈ ਜਿਸਦਾ ਅਰਥ ਗਰਮ ਹਵਾ ਤੋਂ ਨਹੀਂ ਸਗੋਂ ਦੁੱਖਾਂ ਤਕਲੀਫਾਂ ਤੋਂ ਮੁਕਤ ਹੋਣਾ ਹੈ ।

**ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥** *(ਅੰਗ ੨੩੯)*

ਗੁਰ ਕੇ ਚਰਣ ਧੋਇ ਧੋਇ ਪੀਣ ਤੋਂ ਭਾਵ ਗੰਦਾ ਪਾਣੀ ਪੀਣ ਤੋਂ ਨਹੀਂ ਅਤੇ ਨਾ ਹੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਨੁੱਖਾਂ ਵਾਂਗ ਚਰਣ ਹਨ । ਇਸ ਮੁਹਾਵਰੇ ਦਾ ਅਰਥ ਗੁਰੂ ਦੀ ਬਾਣੀ ਨੂੰ ਸਮਝ ਸਮਝ ਆਪਣੇ ਜੀਵਨ ਵਿੱਚ ਲਾਗੂ ਕਰਨ ਤੋਂ ਹੈ ।

**ਸਾਧ ਕੀ ਧੂਰਿ ਕਰਹੁ ਇਸਨਾਨੁ ॥** *(ਅੰਗ ੨੮੩)*

ਸਾਧ-ਸੰਗਤ ਵਿੱਚ ਬੈਠ ਗੁਰਮਤਿ ਵਿਚਾਰਾਂ ਸਿੱਖਣ/ਸਮਝਣ ਦੀ ਗਲ ਹੈ ਨਾਂ ਕਿ ਸਾਧਾਂ ਦੀ ਮਿੱਟੀ ਨਾਲ ਇਸ਼ਨਾਨ ਦੀ ।

**ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ ॥**
**ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ ॥੨੮॥**
*(ਅੰਗ੧੪੭੯)*

ਕਾਠ ਦੀ ਰੋਟੀ ਤੋਂ ਭਾਵ ਸਖਤ ਮਿਹਨਤ ਦੀ ਰੋਟੀ ਹੈ ਨਾ ਕਿ ਲਕੜੀ ਦੀ ਰੋਟੀ ਜੈਸਾ ਕਿ ਸ਼ਬਦੀ ਅਰਥਾਂ ਵਾਲੇ ਸਾਖੀਕਾਰ ਆਖਦੇ ਹਨ ।

**ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥**
**ਤਿਹ ਰਾਵਨ ਘਰ ਖਬਰਿ ਨ ਪਾਈ ॥੧॥**
**ਕਿਆ ਮਾਗਉ ਕਿਛੁ ਥਿਰੁ ਨ ਰਹਾਈ**
**ਦੇਖਤ ਨੈਨ ਚਲਿਓ ਜਗੁ ਜਾਈ ॥੧॥ ਰਹਾਉ ॥**
**ਇਕੁ ਲਖੁ ਪੂਤ ਸਵਾ ਲਖੁ ਨਾਤੀ ॥**

ਤਿਹ ਰਾਵਨ ਘਰ ਦੀਆ ਨ ਬਾਤੀ ॥੨॥
ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥
ਬੈਸੰਤਰੁ ਜਾ ਕੇ ਕਪਰੇ ਧੋਈ ॥੩॥
ਗੁਰਮਤਿ ਰਾਮੈ ਨਾਮਿ ਬਸਾਈ ॥
ਅਸਥਿਰੁ ਰਹੈ ਨ ਕਤਹੂੰ ਜਾਈ ॥੪॥
ਕਹਤ ਕਬੀਰ ਸੁਨਹੁ ਰੇ ਲੋਈ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ॥੨੧॥

*(ਅੰਗ 481 )*

ਕਬੀਰ ਜੀ ਇਸ ਹਵਾਲੇ ਨਾਲ ਇਤਿਹਾਸ/ਮਿਥਿਹਾਸ ਤੇ ਮੋਹਰ ਨਹੀਂ ਲਗਾ ਰਹੇ ਬਲਕਿ ਲੋਕਾਂ ਵਿੱਚ ਪਰਚਲਤ ਹੋ ਚੁੱਕੀ ਧਾਰਨਾ ਦਾ ਹੀ ਹਵਾਲਾ ਦੇਕੇ ਰਹਾਓ ਦੀ ਪੰਗਤੀ ਰਾਹੀਂ ਦੱਸਦੇ ਹਨ ਕਿ ਐ ਦੁਨੀਆਂ ਦੇ ਲੋਕੋ ਜਿਵੇਂ ਕਿ ਤੁਸੀਂ ਉਪਰੋਕਤ ਗੱਲਾਂ ਮੰਨਦੇ ਹੋ ਕਿ ਅਜਿਹਾ ਸ਼ਕਤੀ ਸ਼ਾਲੀ ਰਾਵਣ ਵੀ ਲੰਕਾ ਛੱਡ ਗਿਆ ਸੋ ਸੰਸਾਰ ਥਿਰ ਨਹੀਂ ਹੈ ਸਭ ਕੁਝ ਚਲਿਆ ਜਾ ਰਿਹਾ ਹੈ

ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥

ਏਥੇ ਵੀ ਗਲ ਮੁਹਾਵਰੇ ਵਿੱਚ ਸਤਿਕਾਰ ਤੇ ਨਿਮਰਤਾ ਦੀ ਹੈ ਨਾ ਕਿ ਸੱਚੀਂ ਦੇ ਕੇਸ਼ਾਂ ਦਾ ਚੌਰ ਜਾਂ ਚਰਨ ਧੂੜ ਮੁੱਖ ਲਾਉਣ ਦੀ ਗੱਲ ਹੈ ।

ਸੁਇਨ ਕਟੋਰੀ ਅੰਮ੍ਰਿਤ ਭਰੀ ॥,
ਲੈ ਨਾਮੈ ਹਰਿ ਆਗੈ ਧਰੀ ॥੨॥ *(ਅੰਗ੧੧੬੩)*

ਕੀ ਭਗਤ ਨਾਮਦੇਵ ਜੀ ਏਨੇ ਅਮੀਰ ਸਨ ਕਿ ਸੋਨੇ ਦੀਆਂ ਕਟੋਰੀਆਂ ਵਿੱਚ ਰੱਬ ਨੂੰ ਦੁੱਧ ਪਿਆਉਂਦੇ ਸਨ ਨਾਮਦੇਵ ਜੀ ਦਾ ਰੱਬ ਅਜਿਹਾ ਅਨਮਤੀ ਨਹੀਂ ਸੀ । ਅਸਲ ਵਿੱਚ ਬੁੱਧੀ ਨੂੰ ਸੱਚੇ ਗਿਆਨ ਨਾਲ ਭਰਨ ਦੀ ਗੱਲ ਹੈ ।

ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥
ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥ *(ਅੰਗ ੧੧੬੨)*

ਕਬੀਰ ਜੀ ਸੱਚ ਦੇ ਗਿਆਨ ਨਾਲ ਕਰਮ ਕਾਂਡਾਂ ਦੀਆਂ ਜੰਜੀਰਾਂ ਟੁਟਣ ਦੀ ਗਲ ਕਰਦੇ ਹਨ ।

ਗੁਰਬਾਣੀ ਵਿੱਚ ਅਨੇਕਾਂ ਪੁਰਾਣੇ ਪ੍ਰਚੱਲਤ ਹੋਏ ਸ਼ਬਦ ਮਿਲਦੇ ਹਨ ਪਰ ਗੁਰੂ ਸਾਹਿਬਾਂ ਇਹਨਾਂ ਨੂੰ ਪੁਰਾਣੇ ਨਹੀਂ ਸਗੋਂ ਨਵੇਂ ਅਰਥ ਦਿੱਤੇ ਹਨ । ਜਿਵੇਂ ਸਵਰਗ, ਨਰਕ, ਸੱਚਖੰਡ, ਬੈਕੁੰਠ, ਭੂਤ, ਪਰੇਤ, ਸਿਮਰਣ, ਜਪਣਾ, ਨਾਮ, ਹੁਕਮ, ਧਰਮਰਾਜ, ਅਵਾਗਉਣ, ਜਨਮ ਮਰਣ, ਚਉਰਾਸੀ ਲੱਖ ਜੂਨਾਂ, ਭੂਤ-ਪ੍ਰੇਤ, ਦਰਗਾਹ, ਜਮਰਾਜ, ਚਿਤਰਗੁਪਤ, ਜਾਪ, ਦਸਵਾਂ ਦੁਆਰ, ਤ੍ਰਿਕੁਟੀ, ਆਤਮਾ, ਬ੍ਰਹਮ ਗਿਆਨੀ, ਸੰਤ, ਸਾਧ ਆਦਿ ਪਰ ਅਸੀਂ ਗੁਰੂ ਦੇ ਸੁਝਾਏ ਅਰਥਾਂ ਦੀ ਥਾਂ ਬਿਪਰੀ ਅਰਥ ਕਰ ਸਾਰੇ ਮਜਹਬਾਂ/ਵਰਗਾਂ ਤੋਂ ਨਿਆਰੀ ਗੁਰਬਾਣੀ ਨੂੰ ਵੀ ਬਿਪਰਵਾਦ ਹੀ ਸਾਬਤ ਕਰੀ ਜਾ ਰਹੇ ਹਾਂ ।

ਅੱਜ ਕਲ ਅਸੀਂ ਗੁਰਬਾਣੀ ਵਿੱਚ ਆਏ ਮੁਹਾਵਰਿਆਂ ਵਜੋਂ ਅਵਤਾਰਾਂ, ਰਾਜਿਆਂ, ਦੇਵੀ, ਦੇਵਤਿਆਂ ਆਦਿ ਦੇ ਨਾਵਾਂ ਨੂੰ ਗੁਰੂ ਵਲੋਂ ਇਹਨਾਂ ਦੀ ਹੋਂਦ ਅਤੇ ਸਬੰਧਤ ਪਰਚਾਰੀ ਗਈ ਘਟਨਾ ਤੇ ਮੋਹਰ ਜਾਣ, ਅਸਲ ਗੁਰਬਾਣੀ ਸਿਧਾਂਤਾਂ ਨੂੰ ਛੱਡਕੇ, ਅਨਮਤਾਂ ਦੇ ਗ੍ਰੰਥਾਂ ਵਿੱਚੋਂ ਇਹਨਾਂ ਦੇ ਪਾਠ ਲੱਭਦੇ ਫਿਰਦੇ ਹਾਂ । ਜਾਪਦਾ ਹੈ ਅਨਮਤੀ ਅਵਤਾਰਾਂ ਦੇ ਗ੍ਰੰਥਾਂ ਵਾਂਗ ਜਾਨਵਰਾਂ/ਪੰਛੀਆਂ ਦੇ ਗੁਣਾਂ/ਔਗੁਣਾ ਵਾਲੀਆਂ ਉਦਾਹਰਣਾਂ ਕਾਰਣ ਵੀ ਭਵਿੱਖ ਵਿੱਚ ਪੰਚਤੰਤਰ ਦੀਆਂ ਕਹਾਣੀਆਂ ਦੇ ਪਾਠ ਇਹ ਕਹਿਕੇ ਕਰੇ ਜਾਣਗੇ ਕਿ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਵਿੱਚ ਇਹਨਾ ਦਾ ਜ਼ਿਕਰ ਕਰਕੇ ਇਸ਼ਾਰਾ ਕੀਤਾ ਹੈ ਜਦ ਕਿ ਪੂਰੀ ਕਹਾਣੀ ਏਸ ਗ੍ਰੰਥ (ਪੰਚ-ਤੰਤਰ) ਵਿੱਚ ਹੈ । ਇਸ ਲਈ ਗੁਰੂ ਗ੍ਰੰਥ ਸਾਹਿਬ ਅਤੇ ਪੰਚ-ਤੰਤਰ ਇਕ ਹੀ ਗੱਲ ਹੈ ਜਿਹਾ ਕਿ ਅੱਜ ਕਲ ਵਿਪਰੀ ਗ੍ਰੰਥਾਂ ਨੂੰ ਵੀ ਗੁਰਬਾਣੀ ਅਨਕੂਲ ਸਾਬਤ ਕਰਨ ਲਈ ਕਰਿਆ ਜਾ ਰਿਹਾ ਹੈ ।

ਅੰਤ ਵਿੱਚ ਅਸੀਂ ਦੇਖਦੇ ਹਾਂ ਕਿ ਗੁਰਬਾਣੀ ਦਾ ਅੱਖਰ ਅੱਖਰ ਸੱਚ ਦਾ ਭਾਵ ਗੁਰਬਾਣੀ ਦੇ ਹਰ ਉਪਦੇਸ਼/ਸਿੱਖਿਆ ਅਤੇ ਸਿਧਾਂਤਾਂ/ਆਦਰਸ਼ਾਂ ਦਾ ਅੱਖਰ ਅੱਖਰ ਸੱਚ ਹੋਣਾ ਹੈ ਜੋ ਕਿ ਆਨੰਤ ਕਾਲ ਤੱਕ ਹਮੇਸ਼ਾਂ ਸੱਚ ਰਹੇਗਾ ਜਦ ਕਿ ਸਿਖਿਆ ਦੇਣ ਲਈ ਵਰਤੀ ਜਾ ਰਹੀ ਭਾਸ਼ਾ ਅਤੇ ਤਰੀਕਿਆਂ ਦੇ ਅੱਖਰ ਅੱਖਰ ਸੱਚ ਹੋਣ ਦਾ ਭਾਵ ਤਾਂ ਹਰ ਇਤਿਹਾਸਿਕ/ਮਿਥਿਹਾਸਿਕ ਪਾਤਰ, ਮੁਹਾਵਰੇ, ਮਿਸਾਲਾਂ, ਮਿੱਥਾਂ ਆਦਿ ਨੂੰ ਵੀ ਗੁਰਬਾਣੀ ਦਾ ਸੱਚ ਸਮਝਣ ਦਾ ਭੁਲੇਖਾ ਖਾਣਾ ਹੀ ਹੈ ।

—0—

# ਕਬੀਰ ਕਮਾਈ ਆਪਣੀ .......!

*ਤਰਲੋਚਨ ਸਿੰਘ 'ਦੁਪਾਲਪੁਰ'*
*001-408-915-1268*

ਹਥਲੇ ਲੇਖ ਵਿੱਚ ਵਰਨਣ ਕੀਤੀਆਂ ਜਾ ਰਹੀਆਂ ਦੋਵੇਂ ਘਟਨਾਵਾਂ ਗਰੀਬੀ ਹੰਢਾਅ ਰਹੇ ਦੇ ਜਿਉੜਿਆਂ ਦੀਆਂ ਹਨ, ਜਿਨ੍ਹਾਂ ਦੇ ਸਿਰੜ ਤੇ ਸਿਦਕ ਭਰੋਸੇ ਮੋਹਰੇ ਸਿਰ ਝੁਕਦਾ ਹੈ। ਪਹਿਲੀ ਵਾਰਤਾ ਤਾਂ ਨਵੀਂ ਤਾਜ਼ੀ ਹੈ, ਜਿਹਦੇ ਸਦਕਾ ਮੈਨੂੰ ਦੂਸਰੀ ਘਟਨਾ ਯਾਦ ਆਈ। ਜੋ ਕਿ ਸੰਨ 1965 ਤੋਂ ਬਾਅਦ ਦੇ ਕਿਸੇ ਸਾਲ ਵਿੱਚ ਵਾਪਰੀ ਸੀ। ਦੋਹਾਂ ਦੇ ਨਾਇਕ-ਪਾਤਰ ਅਤੇ ਸਮਾਂ-ਸਥਾਨ ਬੇਸ਼ੱਕ ਅਲੱਗ ਅਲੱਗ ਹਨ, ਪਰ ਸਿੱਟਾ ਦੋਹਾਂ ਦਾ ਇੱਕੋ ਹੀ ਨਿਕਲਦਾ ਹੈ। ਦੋਵੇ ਕਥਾਵਾਂ ਇੱਕ ਦੂਸਰੀ ਦੀਆਂ ਪੂਰਕ ਹੀ ਹੋ ਨਿੱਬੜ ਦੀਆਂ ਹਨ।

ਸ਼ਹਿਰ ਦੀ ਅਮੀਰ ਮੰਨੀ ਜਾਂਦੀ ਕਲੋਨੀ ਵਿੱਚ ਰਹਿੰਦੇ ਮੇਰੇ ਭਰਾ ਦੀ ਕੋਠੀ ਤੋਂ ਰਤਾ ਹਟਵੀਂ ਇੱਕ ਹੋਰ ਕੋਠੀ ਦੇ ਬਗਲ ਤੋਂ ਬਾਹਰ ਸੜਕ ਦੇ ਕਿਨਾਰੇ, ਆਰਜ਼ੀ ਜਿਹਾ ਅੱਡਾ ਬਣਾ ਕੇ ਇੱਕ ਬਿਹਾਰੀ ਧੋਬੀ ਬੈਠਾ ਹੈ, ਜੋ ਕੱਪੜੇ ਧੋਣ ਅਤੇ ਪ੍ਰੈੱਸ ਕਰਨ ਦਾ ਕਿੱਤਾ ਕਰਦਿਆਂ ਆਪਣੇ ਪ੍ਰਵਾਰ ਦਾ ਜੀਵਨ ਨਿਰਬਾਹ ਚਲਾ ਰਿਹਾ ਹੈ। ਵਰ੍ਹਿਆਂ ਤੋਂ ਬੈਠੇ ਇਸ ਧੋਬੀ ਤੋਂ ਆਸ ਪਾਸ ਦੇ ਨੌਕਰੀ ਪੇਸ਼ਾ ਲੋਕ ਸੁਬਾਹ ਸਵੇਰੇ ਕੱਪੜੇ ਪ੍ਰੈੱਸ ਕਰਵਾਉਣ ਲਈ ਚੰਗਾ ਰਸ਼ ਪਾਈਂ ਰੱਖਦੇ ਨੇ।

ਭਰਾ ਦੇ ਦੱਸਣ ਅਨੁਸਾਰ ਇੱਕ ਦਿਨ ਉਹ ਆਪਣੇ ਅਤੇ ਬੱਚਿਆਂ ਦੇ ਕੱਪੜੇ ਪ੍ਰੈੱਸ ਕਰਵਾਉਣ ਲਈ ਉਸ ਧੋਬੀ ਕੋਲ ਗਿਆ। ਨਾਲ ਹੀ ਉਸਦਾ ਕੁੱਝ ਪਿਛਲਾ ਰਹਿੰਦਾ ਮਿਹਨਤਾਨਾ ਧੋਬੀ ਨੂੰ ਜਾ ਫੜਾਇਆ। ਉਸ ਨੇ ਭਰਾ ਹੱਥੋਂ ਨੋਟ ਫੜ ਕੇ ਉਰਾ-ਪਰਾ ਕਰਦਿਆਂ ਕਰਦਿਆਂ ਬੇਧਿਆਨੀ ਜਿਹੀ ਨਾਲ, ਮੇਜ 'ਤੇ ਵਿਛੇ ਕੱਪੜੇ ਦੇ ਇੱਕ ਖੂੰਜੇ ਹੇਠਾਂ ਰੱਖ ਦਿੱਤੇ। ਜਦੋਂ ਉਹ ਇੱਧਰ ਉਧਰ ਹੋ ਕੇ ਕੱਪੜਿਆਂ ਦੀ ਫਰੋਲਾ ਫਰਾਲੀ ਕਰਨ ਲੱਗਾ ਤਾਂ ਕੋਲ ਸੜਕ ਵਗਦੀ ਜਾਣ ਕੇ ਮੇਰੇ ਭਰਾ ਨੇ ਧੋਬੀ ਨੂੰ ਚੌਕੰਨਾ ਕਰਦਿਆਂ ਆਖਿਆ ਕਿ ਗਲੀ ਵਿੱਚ ਆਵਾਜਾਈ ਲੱਗੀ ਰਹਿੰਦੀ ਹੈ, ਇਸ ਲਈ ਪਹਿਲਾਂ ਇਹ ਪੈਸੇ ਚੰਗੀ ਤਰ੍ਹਾਂ ਸੰਭਾਲ ਕੇ ਰੱਖ ਭਰਾਵਾ।

ਕਹਿੰਦੇ ਉਸੇ ਬੇ-ਫਿਕਰੀ ਦੇ ਆਲਮ ਵਿੱਚ ਉਹ ਥੋੜ੍ਹੀ ਗੰਭੀਰਤਾ ਵਾਲੀ ਮੁਸਕ੍ਰਾਹਟ ਬਿਖੇਰਦਿਆਂ ਮੇਰੇ ਭਰਾ ਨੂੰ ਕਹਿਣ ਲੱਗਾ।

"ਅਰੇ ਸਰਦਾਰ ਜੀ, ਬਾਤ ਆਪ ਕੀ ਠੀਕ ਹੈ, ਪਰ ਯਿਹ ਜੋ ਪੈਸੇ ਆਪ ਨੇ ਮੁਝੇ ਦੀਏ ਹੈਂ, ਯਿਹ ਮੇਰੇ ਖ਼ੂਨ ਪਸੀਨੇ ਕੀ ਕਮਾਈ ਹੈ। ਅਗਰ ਕੋਈ ਉਠਾ ਕੇ ਲੇ ਭੀ ਗਯਾ.... ਮੁਝੇ ਦੁੱਖ ਤੋਂ ਹੋਗਾ ਕਿ ਮੇਰੀ ਹੱਕ-ਹਲਾਲ ਕਿ ਮਿਹਨਤ ਉਡ ਗਈ। ਚਲੋ, ਭਗਵਾਨ ਨੇ ਮੁਝੇ ਦੋ ਹਾਥ ਦੀਏ ਹੂਏ ਹੈਂ... ਹਿੰਮਤ ਦੀ ਹੁਈ ਹੈ। ਮੈਂ ਤੋ ਔਰ ਕਮਾ ਲੂੰਗਾ। ਲੇ ਕਿਨ ਯਿਹ ਪੈਸੇ ਜਹਾਂ... ਜਿਸ ਪ੍ਰਵਾਰ ਮੇਂ ਜਾਏਗੇ ਨਾ.........।"

ਮੇਰਾ ਭਰਾ ਦੱਸ ਰਿਹਾ ਸੀ ਕਿ ਮੈਂ ਇੱਕ ਬਿਹਾਰੀ ਅਨਪੜ੍ਹ ਧੋਬੀ ਮੂੰਹੋਂ ਫ਼ਲਸਫਾਨਾ ਅੰਦਾਜ਼ ਵਾਲੀਆਂ ਗੱਲਾਂ ਸੁਣ ਕੇ ਦੰਗ ਰਹਿ ਗਿਆ। ਉਹ ਬੜੇ ਸਿਦਕ ਭਰੋਸੇ ਨਾਲ ਕਹਿੰਦਾ ਕਿ ਸਾਡੇ ਵਰਗੇ ਹੱਡ ਭੰਨਵੀਂ ਮਿਹਨਤ ਕਰਨ ਵਾਲੇ ਗਰੀਬਾਂ ਦੀ ਕਮਾਈ, ਜੇ ਕੋਈ ਛਲ ਕਪਟ ਨਾਲ ਲੈ ਵੀ ਜਾਵੇ, ਤਾਂ ਉਸਨੂੰ ਵਫਾ ਨਹੀਂ ਕਰੇਗੀ। ਸਗੋਂ ਉਸਦਾ ਬੇੜਾ ਗਰਕ ਕਰਕੇ ਬਰਬਾਦੀ ਦਾ ਕਾਰਨ, ਹੀ ਬਣੇਗੀ।

ਭਰਾ ਦੱਸੇ ਕਿ ਮੈਂ ਇਹ ਗਜ਼ਬ ਦੀ ਹਕੀਕਤ ਸੁਣ ਕੇ ਸੁੰਨ ਹੋਇਆ ਖੜ੍ਹਾ ਗਰੀਬ ਧੋਬੀ ਦੇ ਮੂੰਹ ਵੱਲ ਨੂੰ ਹੀ ਦੇਖਦਾ ਰਹਿ ਗਿਆ। ਟੀ.ਵੀ. ਚੈਨਲਾਂ 'ਤੇ ਚੱਲਦੇ ਅਧਿਆਤਮਵਾਦੀ ਕਥਾ, ਵਿਖਿਆਨਾ ਨੇ ਮੈਨੂੰ ਕਦੇ ਇਤਨਾ ਪ੍ਰਭਾਵਤ ਨਹੀਂ

ਬੋਲਾਂ ਨੇ ਮੈਨੂੰ ਸੋਚਣ ਲਈ ਮਜ਼ਬੂਰ ਕੀਤਾ। ਮੈਨੂੰ ਖੜੇ ਖੜੇ ਇੱਕ ਬੁਧੀਵਾਨ ਦਾ ਕਥਨ ਯਾਦ ਆਇਆ:-

'ਜਿਸ ਕਮਾਈ ਉੱਤੇ ਤੁਹਾਡਾ ਪਸੀਨਾ ਨਹੀਂ ਵਗਿਆ, ਉਹ ਤੁਹਾਨੂੰ ਵਫਾ ਨਹੀਂ ਕਰੇਗੀ।'

ਡੂੰਘੇ ਅਰਥਾਂ ਵਾਲੀ ਇਹ ਵਾਰਤਾ ਸੁਣਦਿਆਂ ਮੈਨੂੰ ਆਪਣੇ ਘਰ ਦੀ ਉਹ ਘਟਨਾ ਯਾਦ ਆ ਗਈ, ਜੋ ਕਿ ਸੰਨ ਪੈਂਹਠ ਦੇ ਅੱਗੜ-ਪਿੱਛੜ ਕਿਸੇ ਸਾਲ ਵਿੱਚ ਸਾਡੇ ਭਾਈਆ ਜੀ ਨਾਲ ਹੋਈ ਵਾਪਰੀ ਸੀ। ਗਾਹੇ-ਬ-ਗਾਹੇ ਘਰੇਲੂ ਵਰਤੋਂ ਦਾ ਸਮਾਨ ਤੇ ਹੋਰ ਕੋਈ ਕੱਪੜਾ ਲੱਤਾ ਲੈਣ ਵਾਸਤੇ ਭਾਈਆ ਜੀ ਅਕਸਰ ਸਾਈਕਲ 'ਤੇ ਨਵਾਂ ਸ਼ਹਿਰ ਜਾਂਦੇ ਹੁੰਦੇ ਸਨ।

ਇਸੇ ਤਰ੍ਹਾਂ ਇੱਕ ਵਾਰ ਉਹ ਸਵੇਰੇ ਸਵੇਰੇ ਘਰੇਲੂ ਕੰਮ ਕਾਰ ਨਬੇੜ ਕੇ ਸ਼ਹਿਰੋਂ ਸੌਣੇ ਪੱਤੇ ਲਿਆਉਣ ਲਈ ਤਿਆਰ ਹੋ ਗਏ। ਸਾਈਕਲ ਦੇ ਕੈਰੀਅਰ 'ਤੇ ਝੋਲੇ ਵਗੈਰਾ ਬੰਨ੍ਹ ਕੇ ਉਹ ਨਹਿਰੇ ਪੈ ਗਏ। ਇੰਜ ਨਵੇਂ ਸ਼ਹਿਰ ਗਏ ਹੋਏ ਉਹ ਅਕਸਰ ਸ਼ਾਮ ਪਈ ਘਰੇ ਮੁੜਦੇ ਹੁੰਦੇ ਸਨ। ਪਰ ਉਸ ਦਿਨ ਉਨ੍ਹਾਂ ਸਾਨੂੰ ਸਾਰੇ ਟੱਬਰ ਨੂੰ ਹੈਰਾਨ ਕਰ ਦਿੱਤਾ। ਜਦ ਅਸੀਂ ਦੇਖਿਆ ਕਿ ਘਰੋਂ ਤੁਰਨ ਤੋਂ ਚਾਰ ਕੁ ਘੰਟਿਆਂ ਬਾਅਦ ਹੀ ਉਨ੍ਹਾਂ ਘਰ ਮੋਹਰੇ ਆ ਕੇ ਸਾਈਕਲ ਦੀ ਘੰਟੀ ਖੜਕਾ ਦਿੱਤੀ। ਅਸੀਂ ਸਾਰੇ ਇੱਕ ਦਮ ਭੱਜ ਕੇ ਬਾਹਰ ਆ ਗਏ। ਉਨ੍ਹਾਂ ਦਾ ਹੁਲੀਆ ਦੇਖ ਕੇ ਸਾਡੇ ਸਭ ਦੇ ਸਾਹ ਸੂਤੇ ਗਏ। ਉਘੜ ਦੁੱਘੜੀ ਜਿਹੀ ਹੋਈ ਪੱਗ, ਮਿੱਟੀ ਗਾਰੇ ਜਿਹੇ ਨਾਲ ਲਿਬੜੇ ਸਲਾਬੇ ਜਿਹੇ ਹੋਏ ਉਨ੍ਹਾਂ ਦੇ ਕੱਪੜੇ ਅਤੇ ਘਬਰਾਇਆ ਚਿਹਰਾ ਦੇਖ ਕੇ ਅਸੀਂ ਠਠੰਬਰ ਗਏ, ਕਿ ਇਹ ਕੀ ਭਾਣਾ ਵਾਪਰ ਗਿਆ ਹੋਵੇਗਾ ? ਬਹੁਤ ਨਿਮਰ ਸੁਭਾਅ ਵਾਲੀ ਸਾਡੀ ਮਾਂ ਤਾਂ ਰੋਣ ਹਾਕੀ ਜਿਹੀ ਹੋ ਕੇ 'ਕੀ ਹੋਇਆ-ਕੀ ਹੋਇਆ? ਕਰਦੀ, ਇਕ ਤਰ੍ਹਾਂ ਨਾਲ ਸਾਈਕਲ ਦੇ ਹੈਂਡਲ 'ਤੇ ਡਿੱਗ ਹੀ ਪਈ।

"ਕੁਛ ਨਹੀਂ,..... ਬਚਾਅ ਹੋ ਗਿਆ।" ਸਾਈਕਲ ਕੰਧ ਨਾਲ ਲਾ ਕੇ ਕਮੀਜ਼ ਛੰਡਕਦਿਆਂ ਭਾਈਆਂ ਜੀ ਮੰਜੇ 'ਤੇ ਬੈਠ ਗਏ ਅਤੇ ਸਾਨੂੰ ਧੀਰਜ ਬੰਨਾਈ। ਉਨ੍ਹਾਂ ਦੇ ਪੈਰਾਂ 'ਚੋਂ ਜੁੱਤੀ ਵੀ ਗਾਇਬ ਦੇਖ ਕੇ ਅਸੀਂ ਹੋਰ ਹੱਕੇ ਬੱਕੇ ਹੋ ਗਏ। ਹੈਰਤ-ਅੰਗੇਜ਼ ਹੋਇਆ ਸਾਰਾ ਟੱਬਰ ਵੱਡੀ ਉਤਸੁਕਤਾ ਨਾਲ ਭਾਈਆ ਜੀ ਨਾਲ ਵਾਪਰੀ ਅਣਹੋਣੀ ਸੁਣਨ ਲਈ ਉਤਾਵਲਾ ਪੈ ਰਿਹਾ ਸੀ। ਭਾਈਆ ਜੀ ਮੂੰਹੋਂ ਸਾਰੀ ਦੁਰਘਟਨਾ ਦਾ ਵੇਰਵਾ ਸੁਣ ਕੇ ਸਾਡੇ ਲੂੰ ਕੰਡੇ ਖੜ੍ਹੇ ਹੋ ਗਏ। ਸਾਡੀ ਮਾਂ 'ਤਾਂਹ ਨੂੰ ਹੱਥ ਜੋੜ ਕੇ ਦਾਤੇ ਦਾ ਸ਼ੁਕਰਾਨਾ ਕਰਨ ਲੱਗੀ ਕਿ ਉਸ ਦੇ ਸਿਰ ਦਾ ਸਾਂਈ ਸਹੀ ਸਲਾਮਤ ਬਚ ਕੇ ਆ ਗਿਆ ਹੈ।

ਹੋਇਆ ਅਸਲ 'ਚ ਇਹ ਕਿ ਸਾਡੇ ਪਿੰਡੋਂ ਨਵਾਂ ਸ਼ਹਿਰ ਨੂੰ ਜਾਣ ਲਈ ਆਮ ਤੌਰ 'ਤੇ ਬਿਸਤ ਦੁਆਬ ਨਹਿਰ ਕੰਢੇ 6-7 ਮੀਲ ਸਫਰ ਕਰਨਾ ਪੈਂਦਾ ਹੈ। ਪਿੰਡ ਸੁਬਾਜਪੁਰ ਦੇ ਜਿਸ ਪੁਲ ਤੋਂ ਨਹਿਰ ਛੱਡ ਕੇ ਹੋਰ ਰਾਹ ਪੈਣਾ ਹੁੰਦਾ ਹੈ, ਉਸ ਪੁਲ 'ਤੇ ਹੈੱਡ ਵਰਕਸ ਬਣਿਆ ਹੋਇਆ। ਜਿਥੋਂ ਖੱਬੇ-ਸੱਜੇ ਨੂੰ ਰਜਬਾਹੇ ਨਿਕਲਦੇ ਹਨ। ਨਹਿਰ ਦੇ ਪਾਣੀ ਦੀ ਰਫਤਾਰ ਰੋਕਣ ਲਈ ਪੁਲ ਦੇ ਮੋਹਰੇ ਰੋਕਾਂ ਬਣੀਆਂ ਹੋਈਆਂ ਹਨ, ਜਿਨ੍ਹਾਂ 'ਚ ਵੱਜ ਕੇ ਪਾਣੀ ਰਿੜਕ ਜਿਹਾ ਹੁੰਦਿਆਂ 'ਝਲਾਰ' ਬਣਦੀ ਹੈ। ਉਨ੍ਹਾਂ ਦਿਨਾਂ ਵਿੱਚ ਉਥੇ ਦਿਨਾਂ ਵਿੱਚ ਉੱਥੇ ਫੁੱਲ-ਬੂਟੇ ਲਗਾ ਕੇ ਉਹ ਥਾਂਹ ਖੂਬ ਸਜਾਈ ਹੁੰਦੀ ਸੀ। ਨਹਿਰ 'ਚ ਨੂੰ ਉਤਰਦੀਆਂ ਪੌੜੀਆਂ ਦੋਹੀਂ ਪਾਸੀਂ ਬਣੀਆਂ ਹੋਈਆਂ ਹਨ। ਜਿਨ੍ਹਾਂ ਥਾਈ ਉੱਤਰ ਕੇ ਰਾਹੀ, ਮੁਸਾਫਿਰ ਜਾਂ ਪੱਠੇ ਦੱਬੇ ਵਾਲੀਆਂ ਬੀਬੀਆਂ ਪਾਣੀ ਪੀ ਲੈਂਦੀਆਂ ਸਨ। ਉਸ ਦਿਨ ਸਾਡੇ ਭਾਈਆ ਜੀ ਵੀ ਉਥੇ ਪਾਣੀ ਪੀਣ ਲਈ ਉੱਤਰੇ, ਪਰ ਪੌੜੀਆਂ ਤੋਂ ਪੈਰ ਤਿਲ੍ਹਕਣ ਕਰਕੇ ਧੜੰਮ ਨਹਿਰ 'ਚ ਡਿੱਗ ਪਏ।

ਪੁਲ ਦੇ ਮੋਹਰੇ ਪਾਣੀ ਦੀ ਡੂੰਘਾਈ ਵੀ ਅੱਠ ਦਸ ਫੁੱਟ ਅਤੇ ਵਹਾਅ ਵੀ ਤੇਜ। ਉਭੜਵਾਹੇ ਡਿੱਗਣ ਕਰਕੇ ਗੋਤੇ ਵੀ ਚੰਗੇ ਆ ਗਏ ਪਰ ਚੰਗੀ ਕਿਸਮਤ ਨੂੰ ਉਨ੍ਹਾਂ ਦਾ ਰੌਲਾ ਸੁਣ ਕੇ ਉਥੋਂ ਲੰਘਦੇ ਇੱਕ ਬੰਦੇ ਨੇ ਫਟਾ ਫਟ ਆਪਣੀ ਪੱਗ ਭਾਈਆ ਜੀ ਵੱਲ ਫਰਾਹੀ ਜਿਹਦੇ ਸਦਕਾ ਉਨ੍ਹਾਂ ਨੂੰ ਨਹਿਰ 'ਚੋਂ ਖਿੱਚ ਕੇ ਬਾਹਰ ਕੱਢਿਆ ਗਿਆ।

ਸਾਰਾ ਬਿਰਤਾਂਤ ਸੁਣਾ ਕੇ ਜਦੋਂ ਭਾਈਆ ਜੀ ਨੇ ਇਹ

***ਬਾਕੀ ਸਫਾ 25 'ਤੇ***

# ਭਾਈ ਮਰਦਾਨਾ ਜੀ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਭਾਈ ਕਾਹਨ ਸਿੰਘ ਨਾਭਾ ਅਨੁਸਾਰ : ਲਖੋ ਕੇ ਉਦਰ ਤੋਂ ਬਦਰੇ ਮਰਾਸੀ ਦਾ ਪੁੱਤਰ ਜੀ ਸੰਮਤ 1516 (1459 ਈਸਵੀ) ਵਿੱਚ ਤਲਵੰਡੀ ਜਨਮਿਆ ਅਤੇ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੋਕੇ ਭਾਈ ਪਦ ਦਾ ਅਧਿਕਾਰੀ ਹੋਇਆ । ਇਹ ਦੇਸ ਦੇਸ਼ੰਤਰਾਂ ਵਿੱਚ ਜਗਤ ਗੁਰੂ ਦੀ ਸੇਵਾ ਵਿੱਚ ਹਾਜਿਰ ਰਹਿ ਕੇ ਕੀਰਤਨ ਕਰਦਾ ਰਿਹਾ । ਇਸਦਾ ਦੇਹਾਂਤ 13 ਮੱਘਰ ਸੰਮਤ 1595 ( 1538 ਈ: )

ਨੂੰ ਅਫਗਾਨਿਸਤਾਨ ਦੇ ਕੁਰਮ ਦਰਿਆ ਦੇ ਕਿਨਾਰੇ ਕੁਰਮ ਨਗਰ ਵਿੱਚ ਹੋਇਆ । ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਦੀ ਦੇਹ ਦਾ ਹੱਥੀਂ ਸੰਸਕਾਰ ਕੀਤਾ । ਰਬਾਬ ਵਜਾਉਣ ਕਰਕੇ ਰਬਾਬੀ ਦੀ ਉਪਾਧੀ ਦਾ ਅਧਿਕਾਰੀ ਹੋਇਆ । ਭਾਈ ਮਰਦਾਨਾ ਜੀ ਦੇ ਨਾਮ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੋ ਸ਼ਲੋਕ ਹਨ ।

ਭਾਈ ਬਾਲੇ ਵਾਲੀ ਸੱਭ ਤੋਂ ਵੱਡੀ ਜਨਮ ਸਾਖੀ ਅਤੇ ਸ੍ਰੀ ਗੁਰੂ ਨਾਨਕ ਪ੍ਰੈਕਾਸ ਪੂਰਬ ਆਰਧ ( ਭਾਗ ਦੂਜਾ ) ਕਿਰਤ ਕਵੀ ਚੂੜਾਮਣਿ ਭਾਈ ਸੰਤੋਖ ਸਿੰਘ ਜੀ ਜੋ ਕਿ ਡਾਕਟਰ ਕਿਰਪਾਲ ਸਿੰਘ ਜੀ ਨੇ ਸੰਪਾਦਿਤ ਕੀਤੀ ਹੈ । ਇਹ ਪੁਸਤਕਾ ਨਿਰੋਲ ਸਨਾਤਨੀ ਧਰਮ ਅਨੁਸਾਰ ਲਿਖੀਆਂ ਗਈਆਂ ਹਨ । ਇਹਨਾਂ ਵਿੱਚ ਭਾਈ ਮਰਦਾਨਾ ਜੀ ਨੂੰ ਗੁਰੂ ਨਾਨਕ ਸਾਹਿਬ ਜੀ ਦਾ ਸਾਥੀ ਤਾਂ ਲਿਖਿਆ ਹੈ ਪਰ ਅਕਲ ਤੋਂ ਖਾਲੀ ਰਿਹਾ । ਭਾਈ ਮਰਦਾਨਾ ਜੀ ਨੂੰ ਭੁੱਖੜ ਅਤੇ ਬੇਅਕਲਾ ਚਿਤਰਿਆ ਹੈ । ਗੁਰੂ ਨਾਨਕ ਪ੍ਰਕਾਸ਼ ਦੇ ਪੰਨਾ ਨੰਬਰ 329 ਤੇ ਬਾਲਾ ਸੰਧੂ ਨੇ ਭਾਈ ਮਰਦਾਨਾ ਜੀ ਨੂੰ ਮੂਰਖ ਤੱਕ ਕਿਹਾ ਹੈ । ਇਸੇ ਪੁਸਤਕ ਦੇ ਪੰਨਾ ਨੰਬਰ 703 ਉਪਰ ਲਿਖਿਆ ਹੈ " ਮੈ (ਬਾਲੇ ਨੇ ) ਸੁਣ ਕੇ ਮਨ ਵਿੱਚ ਵਿਚਾਰਿਆ :- ਇਸ ਨੇ

(ਮਰਦਾਨੇ ਨੇ) ਡੂੰਮਾ ਵਾਲੀ ਆਦਤ ਨਹੀਂ ਛੱਡੀ ਆਪਣੀਂ ਅੱਖੀਂ ਇਤਨੀ ਮਹਿਮਾ ਵਾਖ ਕੇ ਭੀ ਗੁਰੂ ਜੀ ਦਾ ਅਨੁਸਾਰੀ ਬਣ ਕੇ ਨਹੀਂ ਰਹਿੰਦਾ " ਇਉਂ ਇਹਨਾਂ ਪੁਸਤਕਾਂ ਵਿੱਚ ਹੋਰ ਭੀ ਲਿਖਿਆ ਮਿਲਦਾ ਹੈ ਕਿ ਗੁਰੂ ਨਾਨਕ ਸਾਹਿਬ ਜੀ ਨੇ ਸਾਰੀਆਂ ਉਦਾਸੀਆਂ ਵਿੱਚ ( ਪ੍ਰੈਚਾਰ ਫੇਰੀਆਂ ) ਭਾਈ ਮਰਦਾਨਾ ਜੀ ਤੋਂ ਸਾਰੇ ਤਜਰਬੇ ਕਰਵਾਏ । ਇੱਕ ਇਸਤਰੀ ਰਾਜ ਦੇ ਦੇਸ਼ ਵਿੱਚ ਤਾਂ ਭੇਡੂ ਤਕ ਭੀ ਬਣਿਆ ਦਿਖਾਇਆ ਹੈ । ਇਹਨਾਂ ਪੁਸਤਕਾਂ ਵਿੱਚੋਂ ਇਹ ਭੀ ਸਿੱਧ ਹੁੰਦਾ ਹੈ ਕਿ ਭਾਈ ਮਰਦਾਨਾ ਜੀ ਗੁਰੂ ਨਾਨਕ ਸਾਹਿਬ ਜੀ ਦਾ ਸਾਰੀ ਉਮਰ ਦਾ ਸਾਥੀ ਸੀ ।

ਪੰਚਮ ਪਾਤਸਾਹ ਗੁਰੂ ਅਰਜਨ ਸਾਹਿਬ ਜੀ ਦ ਗੁਰਬਾਣੀ ਫੁਰਮਾਨ ਹੈ :-

ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥
ਗੁਰੂ ਨਾਨਕੁ ਜਿਨ ਸੁਣਿਆ ਪੇਖਿਆ
ਸੇ ਫਿਰਿ ਗਰਭਾਸ ਨਾ ਪਰਿਆ ਰੇ ॥ *(612)*

ਜਿਵੇਂ ਰੇਤ ਦੇ ਵਿਸ਼ਾਲ ਮਾਰੂਥਲ ਵਿੱਚ ਪਈ ਸੋਨੇ ਦੀ ਕਣੀ ਦੂਰੋਂ ਨਜ਼ਰ ਆ ਜਾਂਦੀ ਹੈ ਏਵੇਂ ਹੀ ਇਹਨਾਂ ਪੁਸਤਕਾਂ ਵਿੱਚੋ ਭੀ ਗੁਰਮਤਿ ਦੀ ਗੱਲ ਲੱਭ ਪੈਂਦੀ ਹੈ । ਜਿਵੇਂ ਗੁਰੂ ਨਾਨਕ ਸਾਹਿਬ ਜੀ ਦਾ ਅਤੇ ਭਾਈ ਮਰਦਾਨਾ ਜੀ ਦਾ ਅੰਤਮ ਵਾਰਤਾਲਾਪ । ਭਾਈ ਮਰਦਾਨਾ ਜੀ ਦੇ ਅਕਾਲ ਚਲਾਣੇ ਦੇ ਦਿਨ ਨੇੜੇ ਸਨ । ਮਹਾਂਪੁਰਸ਼ਾ ਨੂੰ ਇਹਨਾਂ ਗੱਲਾਂ ਦਾ ਆਭਾਸ ਹੋ ਜਾਂਦਾ ਹੈ । ਗੁਰੂ ਨਾਨਕ ਸਾਹਿਬ ਜੀ ਨੇ ਭਾਈ ਮਰਦਾਨਾ ਜੀ ਨੂੰ ਕਿਹਾ । ਭਾਈ ਜੀ । ਬ੍ਰਾਹਮਣ ਦੀ

ਮਿਰਤਕ ਦੇਹ ਨੂੰ ਜਲ ਪ੍ਰਵਾਹ ਕਰ ਦਿੱਤਾ ਜਾਂਦਾ ਹੈ। ਖੱਤਰੀ ਦੀ ਨੂੰ ਜ਼ਲ਼ਾਇਆ ਜਾਂਦਾ ਹੈ। ਵੈਸ਼ ਦੀ ਨੂੰ ਖੁੱਲ੍ਹਾ ਸੁੱਟ ਦਿੱਤਾ ਜਾਂਦਾ ਹੈ। ਸੂਦਰਾਂ ਦੀ ਮਿਰਤਕ ਦੇਹ ਨੂੰ ਦੱਬ ਦਿੱਤਾ ਜਾਂਦਾ ਹੈ। ਹੁਣ ਤੂੰ ਦੱਸ। ਤੇਰੀ ਮਿਰਤਕ ਦੇਹ ਨੂੰ ਕਿਹੜੀ ਰੀਤੀ ਨਾਲ ਸੰਸਕਾਰਿਆ ਜਾਏ। ਗੁਰਬਾਣੀ ਵਿੱਚ ਗੁਰੂ ਨਾਨਕ ਸਾਹਿਬ ਜੀ ਨੇ ਫੁਰਮਾਇਆ :-

**ਮ : 1**

**ਇੱਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥ ਇਕਿ ਪਾਣ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥ ਨਾਨਕ ਏਵ ਨਾ ਜਾਪਈ ਕਿਥੇ ਜਾਇ ਸਮਾਹਿ ॥ *(648)***

ਭਾਵ :- ਕੋਈ ਤਾਂ ਆਪਣੇ ਸਬੰਧੀ ਦੀ ਮਿਰਤਕ ਦੇਹ ਨੂੰ ਜਲ਼ਾ ਦੇਂਦਾ ਹੈ। ਕੋਈ ਦੱਬ ਦੇਂਦਾ ਹੈ। ਕੋਈ ਜਾਨਵਰਾਂ ਨੂੰ ਖਾਣ ਲਈ ਪਾ ਦੇਂਦਾ ਹੈ। ਕੋਈ ਜਲ ਪ੍ਰਵਾਹ ਕਰ ਦੇਂਦਾ ਹੈ। ਪਾਰਸੀ ਲੋਕ ਇੱਕ ਉੱਚਾ ਚਬੂਤਰਾ ਬਣਾ ਕੇ ( ਜਿਸਨੂੰ ਉਹ ਹਸਣਾ ਕਹਿੰਦੇ ਹਨ ) ਉਪਰ ਰੱਖ ਦੇਂਦਾ ਹਨ ਤਾਂਕਿ ਇੱਲ੍ਹਾ ਆਦਿ ਖਾ ਸਕਣ।

ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਫਿਰ ਕਿਹਾ। ਜੇ ਤੂੰ ਕਹੇਂ ਤਾਂ ਤੇਰੀ ਮਿਰਤਕ ਦੇਹ ਨੂੰ ਧਰਤੀ ਵਿੱਚ ਦੱਬ ਕੇ ਇੱਟਾਂ ਦੀ ਮਟੀ ਬਣਾ ਦੇਈਏ ? ਭਾਈ ਮਰਦਾਨਾ ਜੀ ਨੇ ਕਿਹਾ। ਗੁਰੂ ਜੀ। ਮੈਨੂੰ ਮਾਸ ਦੀ ਮਟੀ ਵਿੱਚੋਂ ਕੱਢ ਕੇ ਕਿਉਂ ਇੱਟਾਂ ਦੀ ਮਟੀ ਵਿੱਚ ਕੈਦ ਕਰਦੇ ਹੋ ? ਗੁਰੂ ਜੀ ਨੇ ਕਿਹਾ। ਭਾਈ ਜੀ ਤੁਸੀਂ ਅਸਲ ਬ੍ਰਾਹਮ ਨੂੰ ਪਛਾਣ ਲਿਆ ਹੈ। ਭਾਈ ਮਰਦਾਨਾ ਜੀ ਨੇ ਕਿਹਾ। ਤੁਸੀਂ ਬ੍ਰਾਹਮ ਨੂੰ ਪਛਾਣਿਆ ਹੈ। ਮੈਂ ਤਾਂ ਤੁਹਾਨੂੰ ਪਛਾਣਿਆ ਹੈ। ਹੁਣ ਆਪ ਵਿੱਚ ਅਤੇ ਮੇਰੇ ਵਿੱਚ ਬਹੁਤਾ ਫਰਕ ਨਹੀਂ। ਗੁਰੂ ਨਾਨਕ ਸਾਹਿਬ ਜੀ ਨੇ ਕਿਹਾ। ਇਸ ਵਾਕ ਵਿੱਚੋ ਸ਼ਬਦ 'ਬਹੁਤਾ' ਹਟਾ ਦੇਵੋ। ਭਾਈ ਮਰਦਾਨਾ ਜੀ ਨਾ ਕਿਹਾ। ਜੋ ਤੁਹਾਡੇ ਚਿੱਤ ਆਇਆ ਤੁਸੀਂ ਆਖ ਦਿੱਤਾ ਜੋ ਮੇਰਾ ਚਿੱਤ ਆਇਆ ਮੈਂ ਆਖ ਦਿੱਤਾ ! ਇਸ ਵਾਰਤਾਲਾਪ ਵਿੱਚੋਂ ਗੁਰਬਾਣੀ ਦੇ ਇਸ ਸਿਧਾਂਤ ਦੀ ਪੁਸ਼ਟੀ ਹੁੰਦੀ ਹੈ :-

**ਗੁਰੂ ਸਿੱਖ ਸਿੱਖ ਗੁਰੂ ਹੈ**
**ਏਕੋ ਗੁਰ ਉਪਦੇਸ ਚਲਾਏ ॥ *(444 )***

ਹੁਣ ਤੱਕ ਕਲਮ ਤੇ ਕਬਜਾ ਬ੍ਰਾਹਮਣਵਾਦੀਆਂ ਦੇ ਹੱਥ ਹੋਣ ਕਾਰਨ ਭਾਈ ਮਰਦਾਨਾ ਜੀ ਨੂੰ ਸਿੱਖਾਂ ਦੀ ਸੂਚੀ ਵਿੱਚ ਹੀ ਨਹੀਂ ਲੈ ਰਹੇ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਾਈ ਮਰਦਾਨਾ ਜੀ ਦੇ ਇੱਕ ਸੰਪਰਨ ਸ਼ਬਦ ਨੂੰ ਦੋ ਸ਼ਲੋਕ ਹੀ ਦਸੀ ਜਾ ਰਹੇ ਹਨ ਉਹ ਭੀ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਤੇ ਰਚੇ ਦਸੇ ਜਾਂਦੇ ਹਨ। ਉਹਨਾਂ ਅਨੁਸਾਰ ਭਾਈ ਮਰਦਾਨਾ ਜੀ ਰਚਿਤ ਨਹੀ ਹਨ ਫਿਰ ਤਾਂ ਉਹਨਾ ਅਨੁਸਾਰ ਭਾਈ ਮਰਦਾਨਾ ਜੀ ਗੁਰਸਿੱਖਾਂ ਦੀ ਸ਼੍ਰੇਣੀ ਵਿੱਚ ਹੀ ਨਹੀਂ ਆਉਂਦੇ। ਗੁਰੂ ਗ੍ਰੰਥ ਸਾਹਿਬ ਜੀ ਵਿੱਚ 6 ਗੁਰੂ ਸਾਹਿਬਾਨ 15 ਭਗਤ 11 ਭੱਟ ਅਤੇ 3 ਗੁਰਸਿੱਖਾਂ ਦੀ ਬਾਣੀ ਦਰਜ ਹੋਈ ਜੋ ਕਿ 35 ਬਣਦੇ ਹਨ। ਜਦੋਂ ਇਹ ਵਿਦਵਾਨ ਸ਼ਬਦ 'ਸ਼ਬਦ' ਥਾਲ ਵਿਚ ਤਿੰਨ ਵਸਤੂ ਪਈਉ ਦੀ ਵਿਆਖਿਆ ਕਰਦੇ ਹਨ ਤਾਂ ਕਹਿੰਦੇ ਹਨ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ਼ 36 ਮਹਾਪੁਰਖਾਂ ਦੀ ਬਾਣੀ ਰੂਪੀ 36 ਪੈਕਾਰ ਦਾ ਭੋਜਨ ਪਰੋਸਿਆ ਪਿਆ ਹੈ। ਫਿਰ ਉਹ 35 ਨੂੰ 36 ਬਣਾਉਣ ਲਈ ਪੰਜਵੇ ਟਾਇਰ ਦੀ ਤਰਾਂ ਭਾਈ ਮਰਦਾਨਾ ਜੀ ਨੂੰ ਭੀ ਬਾਣੀਕਾਰਾਂ ਵਿੱਚ ਜੋੜ ਲੈਂਦੇ ਹਨ। ਇਹ ਬ੍ਰਾਹਮਣਵਾਦੀ ਭਾਈ ਮਰਦਾਨਾ ਜੀ ਨੂੰ ਤਾਂ ਗੁਰੂ ਗ੍ਰੰਥ ਸਾਹਿਬ ਵਿੱਚ ਬਰਦਾਸਤ ਹੀ ਨਹੀਂ ਕਰਦੇ। ਇਹਨਾਂ ਅਨੁਸਾਰ ਭਾਈ ਮਰਦਾਨਾ ਜੀ ਇੱਕ ਕਰੇਲਾ ਦੂਜਾ ਨਿੰਮ ਚੜ੍ਹਿਆ ਹੈ। ਇੱਕ ਤਾਂ ਭਾਈ ਮਰਦਾਨਾ ਜੀ ਨੂੰ ਨੀਚ ਮਰਾਸੀ ਡੂੰਮ ਸਮਝਦੇ ਹਨ। ਦੂਜਾ ਉਹ ਮੁਸਲਮਾਨ ਸਮਝਦੇ ਹਨ। ਮੁਸਲਮਾਨਾ ਨੂੰ ਤਾਂ ਇਹਨਾਂ ਸ਼ੁਰੂ ਤੋਂ ਹੀ ਸਿੱਖਾਂ ਦਾ ਦੁਸਮਣ ਪੈਚਾਰਿਆ ਹੈ। ਜੂਨ 2017 ਦੀ ਹੀ ਗੱਲ ਲੈ ਲਵੋ। ਭਾਰਤੀ ਸਿੱਖਾਂ ਨੇ ਪਾਕਿਸਤਾਨ ਵਿੱਚ ਰਹਿ ਗਏ ਆਪਣੇ ਗੁਰਧਾਮਾਂ ਦੀ ਯਾਤਰਾ ਲਈ ਠੀਕ ਵੀਜੇ ਆਦਿ ਪ੍ਰਾਪਤ ਕਰਕੇ ਟਿਕਟਾਂ ਆਦਿ ਲੈ ਕੇ ਗੱਡੀ ਵਿੱਚ ਭੀ ਬੈਠ ਗਏ। ਭਾਰਤ ਸਰਕਾਰ ਨੇ ਗੱਡੀ ਬਾਰਡਰ ਤੇ ਰੋਕ ਦਿੱਤੀ। ਪਾਕਿਸਤਾਨ ਜਾਣ ਦੀ ਮਨਾਹੀ ਕਰ ਦਿੱਤੀ। ਦੂਜੇ ਪਾਸੇ ਪਾਕਿਸਤਾਨ ਵਾਲੇ ਇਹਨਾਂ

ਭਾਰਤੀ ਸਿੱਖਾਂ ਦੇ ਸੁਆਗਤ ਲਈ ਫੁੱਲ ਮਾਲਾਵਾਂ ਲਈ ਖੜੇ ਸਨ। ਪਾਕਿਸਤਾਨ ਵਾਲੇ ਪਾਸੇ ਤੋਂ ਭਾਈ ਮਰਦਾਨਾ ਟੈਸਟ ਵਲੋਂ ਸੁਆਗਤੀ ਟੀਮ ਭੇਜੀ ਗਈ ਸੀ।

ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰਬਰ 553 ਤੇ ਭਾਈ ਮਰਦਾਨਾ ਜੀ ਦਾ ਇੱਕ ਸੰਪੂਰਨ ਸ਼ਬਦ ਉਸੇ ਤਰਂ ਗੁਰੂ ਨਾਨਕ ਸਾਹਿਬ ਜੀ ਦੀ ਮੋਹਰ ਹੇਠ ਅੰਕਤ ਹਿਵੇਂ ਬਾਕੀ ਗੁਰੂਆਂ ਦੀ ਬਾਣੀ ਤੇ ਹੁੰਦਾ ਹੈ। ਬਿਹਾਗੜੇ ਦੀ ਵਾਰ ਮਹਲਾ ਚੌਥਾ ਵਿੱਚ ਕੁੱਲ 21 ਸੰਪੂਰਨ ਸ਼ਬਦ ਹਨ। ਪਹਿਲੇ 6 ਸ਼ਬਦ ਗੁਰੂ ਅਮਰਦਾਸ ਸਾਹਿਬ ਜੀ ਦੇ ਹਨ। ਸਤਵੇਂ ਸ਼ਬਦ ਵਿੱਚ ਇੱਕ ਸ਼ਲੋਕ ਗੁਰੂ ਅਮਰਦਾਸ ਜੀ ਦਾ ਅਤੇ ਇੱਕ ਸ਼ਲੋਕ ਅਤੇ ਪਉੜੀ ਗੁਰੂ ਰਾਮਦਾਸ ਸਾਹਿਬ ਜੀ ਦੀ ਹੈ। ਅਠਵਾਂ ਨੌਵਾਂ ਤੇ ਦਸਵਾਂ ਸ਼ਬਦ ਫਿਰ ਗੁਰੂ ਅਮਰਦਾਸ ਸਾਹਿਤ ਜੀ ਦੇ ਹਨ। ਗਿਆਰਵੇਂ ਸ਼ਬਦ ਵਿੱਚ ਇੱਕ ਸ਼ਲੋਕ ਗੁਰੂ ਰਾਮਦਾਸ ਜੀ ਦਾ ਅਤੇ ਇੱਕ ਸ਼ਲੋਕ ਤੇ ਪਉੜੀ ਗੁਰੂ ਅਮਰਦਾਸ ਸਹਿਬ ਜੀ ਦੀ ਹੈ।

ਬਾਹਰਵਾਂ ਇੱਕ ਸੰਪੂਰਨ ਸ਼ਬਦ ਉਸੇ ਤਰਾਂ ਤਰਤੀਬ ਵਿੱਚ ਹੈ ਜਿਵੇਂ ਪਹਿਲਾਂ ਸ਼ਲੋਕ ਮ: , ਮ: , ਪਉੜੀ। ਇਵੇਂ ਹੀ ਭਾਈ ਮਰਦਾਨਾ ਜੀ ਦਾ ਸ਼ਬਦ ਹੈ। ਜਿਵੇਂ

ਸ਼ਲੋਕ ਮਰਦਾਨਾ ਪਹਿਲਾ , ਮਰਦਾਨਾ ਪਹਲਾ , ਪਉੜੀ ਹੈ। ਤੇਹਰਵਾਂ ਸ਼ਬਦ ਗੁਰੂ ਅਮਰਦਾਸ ਜੀ ਦਾ ਅਤੇ ਚੌਧਵਾਂ ਸ਼ਬਦ ਗੁਰੂ ਅਰਜਨ ਸਾਹਿਬ ਜੀ ਦਾ ਹੈ।

ਅਗਲੇ ਦੋ ਸ਼ਬਦ ਫਿਰ ਗੁਰੂ ਅਮਰਦਾਸ ਜੀ ਦੇ ਹਨ। ਸਤਰਵੇਂ ਸ਼ਬਦ ਵਿੱਚ ਇੱਕ ਸ਼ਲੋਕ ਭਗਤ ਕਬੀਰ ਜੀ ਦਾ ਅਤੇ ਇੱਕ ਸ਼ਲੋਕ ਤੇ ਪਉੜੀ ਗੁਰੂ ਅਮਰਦਾਸ ਜੀ ਦੇ ਹਨ। ਅਗਲੇ ਦੋ ਸ਼ਬਦ 18/19 ਫਿਰ ਗੁਰੂ ਅਮਰਦਾਸ ਜੀ ਦੇ ਹਨ। ਵੀਹਵਾਂ ਇੱਕ ਸ਼ਬਦ ਗੁਰੂ ਨਾਨਕ ਸਹਿਬ ਜੀ ਦਾ ਹੈ ਇੱਕੀਵਾਂ ਅਤੇ ਆਖਰੀ ਸ਼ਬਦ ਗੁਰੂ ਅਮਰਦਾਸ ਸਹਿਬ ਜੀ ਦਾ ਹੈ। ਸਾਰੇ ਸ਼ਬਦ ਸ਼ੁਧ ਹਨ।

ਇਹ ਬਿਊਰਾ ਦੇਣ ਦਾ ਮਕਸਦ ਇਹ ਸਿੱਧ ਕਰਨਾ ਹੈ ਕਿ ਭਾਈ ਮਰਦਾਨਾ ਜੀ ਦਾ ਇੱਕ ਸੰਪੂਰਨ ਸ਼ਬਦ ਹੈ ਨਾ ਕਿ ਦੋ ਸ਼ਲੋਕ। ਬਾਕੀ ਗੁਰੂਆਂ ਦੀ ਤਰਾਂ ਗੁਰੂ ਨਾਨਕ ਸਾਹਿਬ ਜੀ ਦੀ ਮੋਹਰ ਹੇਠ ਹੈ। ਇਹ ਹੈ ਭਾਈ ਮਰਦਾਨਾ ਜੀ ਦਾ ਸ਼ਬਦ

ਸਲੋਕੁ ਮਰਦਾਨਾ 1 ॥

ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ ॥
ਕਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ ॥
ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ ॥
ਕਰਣੀ ਲਾਹਣਿ ਸਤ ਗੁੜੁ ਸਚੁ ਸਰਾ ਕਰਿ ਸਾਰੁ ॥
ਗੁਣ ਮੰਡੇ ਕਰਿ ਸੀਲ ਘਿਉ ਸਰਮੁ ਮਾਸ ਆਹਾਰੁ
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ॥1॥

ਮਰਦਾਨਾ 1 ॥

ਕਾਇਆ ਲਾਹਣਿ ਆਪੁ ਮਦੁ ਮਜਲਸ ਤਰਿਸ਼ਨਾ ਧਾਤੁ ॥
ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥
ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥
ਗਿਆਨ ਗੁੜੁ ਸਾਲਾਹ ਮੰਡੇ ਭਉ ਮਾਸੁ ਆਹਾਰੁ ॥
ਨਾਨਕ ਇਹੁ ਭੋਜਨੁ ਸਚੁ ਹੈ ਸਚੁ ਨਾਮੁ ਆਧਾਰੁ ॥2 ॥
ਕਾਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥
ਸਤਸੰਗਤ ਸਿਉ ਮੇਲਾਪ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ ਪੀ ਪੀ ਕਟਹਿ ਬਿਕਾਰ ॥ 3 ॥

ਪਉੜੀ ॥

ਆਪੇ ਸੁਰਿ ਨਰ ਗਣ ਗੰਧਰਵਾ ਆਪੇ ਖਟ ਦਰਸਨ ਕੀ ਬਾਣੀ ॥ ਆਪੇ ਸਿਵ ਸੰਕਰ ਮਹੇਸਾ ਆਪੇ ਗੁਰਮੁਖਿ ਅਕਥ ਕਹਾਣੀ ॥ ਆਪੇ ਜੋਗੀ ਆਪੇ ਭੋਗੀ ਆਪੇ ਸੰਨਿਆਸੀ ਫਿਰੈ ਬਿਬਾਣੀ ॥ ਆਪੈ ਨਾਲਿ ਗੋਸਟਿ ਆਪਿ ਉਪਦੇਸੈ ਆਪੇ ਸੁਘੜੁ ਸਰੂਪੁ ਸਿਆਣੀ ॥ ਆਪਣਾ ਚੋਜੁ ਕਰਿ ਵੇਖੈ ਆਪੇ ਆਪੇ ਸਭਨਾ ਜੀਆ ਕਾ ਹਿ ਜਾਣੀ ॥ 12 ॥

----0----

# ਦਸਵੰਧ

*ਹਰੀ ਸਿੰਘ ਕੁਵੈਤ ਵਾਲੇ*
*98140-07847*

ਦਾਨ ਕਰਨ ਦੀ ਰੀਤ ਤਾਂ ਬਹੁਤ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਹੈ ਪਰ ਦਾਨ ਕਰਨ ਨਾਲ ਬਹੁਤੀ ਵਾਰ ਦਾਨੀ ਮਨੁੱਖ ਦੇ ਮਨ ਵਿੱਚ ਹੰਕਾਰ ਆ ਜਾਂਦਾ ਹੈ ਕਿ ਮੈਂ ਬਹੁਤ ਵੱਡਾ ਦਾਨੀ ਹਾਂ। ਇਹ ਤਾਂ ਅਸੀਂ ਪੁੰਨ ਕਰਦੇ ਹੋਏ ਪਾਪੀ ਹੋ ਗਏ। ਇਹ ਹੰਕਾਰ ਮਨ ਨੂੰ ਮਲੀਨ ਕਰਦਾ ਹੈ ਤੇ ਇਸ ਅਧੀਨ ਕੀਤਾ ਹੋਇਆ ਦਾਨ ਕਿਸੇ ਅਰਥ ਨਹੀਂ ਆ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:-

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥**
**ਨਾਨਕ ਨਿਹਫਤ ਜਾਤ ਤਿਹ ਜਿਉ ਕੁੰਚਰ ਇਸਨਾਨੁ॥**
*(ਅੰਗ ੧੪੨੮)*

ਸੋ ਇਸ ਹੰਕਾਰ ਦੇ ਦੀਰਘ ਰੋਗ ਤੋਂ ਬਚਣ ਲਈ, ਸਿੱਖ ਸਦਾਚਾਰ ਬਾਰੇ ਜਾਰੀ ਕੀਤੇ ਹੋਏ ਅਨੇਕਾਂ ਰਹਿਤਨਾਮੇ ਮਿਲਦੇ ਹਨ, ਜਿਨ੍ਹਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹਰ ਗੁਰਸਿੱਖ ਉਪਰ ਦਸਵੰਧ ਕੱਢਣ ਦੀ ਬੰਦਿਸ਼ ਲਾਗੂ ਕੀਤੀ। ਗੁਰੂ ਜੀ ਦਾ ਆਪਣੇ ਸਿੱਖਾਂ ਲਈ ਹੁਕਮ ਹੈ ਕਿ ਜਿਵੇਂ ਉਨ੍ਹਾਂ ਨੇ ਦਿਨ ਰਾਤ ਦੇ 24 ਘੰਟਿਆਂ ਦੇ ਸਮੇਂ ਦਾ ਦੱਸਵਾਂ ਹਿੱਸਾ ਅਰਥਾਤ ਢਾਈ ਘੰਟੇ ਹਰ ਰੋਜ਼ ਭਗਤੀ ਵੱਲ ਲਗਾਉਣੇ ਹਨ ਤਿਵੇਂ ਲਾਜ਼ਮੀ ਆਪਣੀ ਦਸਾਂ ਨਹੁੰਆਂ ਦੀ ਕਮਾਈ ਵਿਚੋਂ ਵੀ ਦੱਸਵਾਂ ਹਿੱਸਾ ਗੁਰੂ ਨੂੰ ਅਰਪਨ ਕਰਨਾ ਹੈ ਤੇ ਉਸ ਨੂੰ ਆਪਣਾ ਨਹੀਂ ਸਮਝਣਾ। ਐ ਗੁਰਸਿੱਖ ਤੂੰ ਆਪਣੀ ਕਮਾਈ ਵਿਚੋਂ ਨੌਂ ਹਿੱਸੇ ਆਪਣੇ ਪਾਸ ਰੱਖ ਅਤੇ ਇਨ੍ਹਾਂ ਨੂੰ ਆਪਣੀਆਂ ਤੇ ਆਪਣੇ ਪਰਿਵਾਰ ਦੀਆਂ ਲੋੜਾਂ ਪੂਰੀਆਂ ਕਰ ਪਰ ਕੇਵਲ ਇਕ ਹਿੱਸਾ, ਅਰਥਾਤ ਦਸਵੰਧ ਤੇਰੇ ਪਾਸ ਗੁਰੂ ਦੀ ਅਮਾਨਤ ਹੈ। ਇਸ ਮਾਇਆ ਨੂੰ ਧਾਰਮਿਕ ਕਾਰਜਾਂ ਅਤੇ ਲੋੜਵੰਦਾਂ ਨਮਿਤ ਖਰਚ ਕਰਨਾ ਹੈ। ਗਰੀਬ ਦੀ ਮੂੰਹ ਗੁਰੂ ਦੀ ਗੋਲਕ ਹੁੰਦਾ ਹੈ ਤੇ ਇਸ ਲਈ ਉਸ ਦੀ ਕੀਤੀ ਸਹਾਇਤਾ ਗੁਰੂ ਤੱਕ ਪੁੱਜਦੀ ਹੈ। ਇਸ ਬਾਰੇ ਭਾਈ ਸਾਹਿਬ ਸਿੰਘ ਰਹਿਤ ਨਾਮੇ ਵਿੱਚ ਬਿਆਨ ਕਰਦੇ ਹਨ:-

*ਦਸ ਨਖ ਕਰ ਜੋ ਕਾਰ ਕਮਾਵੈ, ਤਾਂ ਕਰ ਜੋ ਧਨ ਘਰ ਮੈ ਆਵੈ। ਤਿਸ ਤੇ ਗੁਰੂ ਦਸੌਂਧ ਜੋ ਦੇਈ, ਸਿੰਘ ਸੁ ਯਸ ਬਹੁ ਜਗ ਮਹਿ ਲੇਈ।*

ਜਦੋਂ ਇਸ ਭਾਵ ਨਾਲ ਦਸਵੰਧ ਦੀ ਮਾਇਆ ਵਰਤੀ ਜਾਵੇਗੀ ਤਾਂ ਸੁੱਤੇ ਸਿੱਧ ਹੀ ਮਨ ਵਿੱਚ ਭਗਤ ਕਬੀਰ ਜੀ ਵਾਲੀ ਭਾਵਨਾ ਬਣੀ ਰਹੇਗੀ:-

***ਕਬੀਰ ਮੇਰਾ ਮੁਝ ਮਹਿ ਕਿਛੁ ਨਹੀਂ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥੨੦੩॥*** *(ਅੰਗ ੧੩੭੫)*

ਇਸ ਪ੍ਰਕਾਰ ਦਾਨ ਕਰਕੇ ਸਾਡੇ ਮਨ ਵਿੱਚ ਹੰਕਾਰ ਦੀ ਥਾਂ ਨਿਮਰਤਾ ਆਵੇਗੀ ਕਿ ਅਸੀਂ ਗੁਰੂ ਦੀ ਅਮਾਨਤ ਗੁਰੂ ਨੂੰ ਵਾਪਸ ਕਰਕੇ ਸੁਰਖਰੂ ਹੋ ਗਏ:-

ਦਸਵੰਧ ਬਾਰੇ ਭਾਈ ਨੰਦ ਲਾਲ ਜੀ ਵੀ ਸਮਝਾਉਂਦੇ ਹਨ:-

*ਗੋਲਕ ਰਾਖੈ ਨਾਹਿ ਜੋ, ਛਲ ਕਾ ਕਰੈ ਵਪਾਰ।*
*ਕਹੈ ਗੋਬਿੰਦ ਸਿੰਘ ਲਾਲ ਜੀ! ਭੋਗੇ ਨਰਕ ਹਜਾਰ।*
*ਕਹੈ ਗੋਬਿੰਦ ਸਿੰਘ ਲਾਲ ਜੀ! ਤਿਸ ਕਾ ਕੁਛ ਨਹੀ ਵਿਸਾਹ।*
*ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ।*

**ਪਰਾਈ ਅਮਾਣ ਕਿਉਂ ਰਖੀਐ ਦਿਤੀ ਹੀ ਸੁਖੁ ਹੋਇ॥**
***(ਅੰਗ-੧੨੪੯)***

ਇਕ ਕਰੋੜਪਤੀ ਦੀ ਹਰ ਮਹੀਨੇ ਦੀ ਪੰਜ ਲੱਖ ਦੀ ਆਮਦਨ ਹੈ ਤੇ ਦੂਸਰੇ ਪਾਸੇ ਇਕ ਗਰੀਬ ਮਜਦੂਰ ਕੇਵਲ ਇਕ ਹਜ਼ਾਰ ਰੁਪਿਆ ਮਹੀਨਾ ਹੀ ਕਮਾਉਂਦਾ ਹੈ। ਹੁਣ ਕਰੋੜਪਤੀ ਦਾ ਆਪਣੀ ਕਮਾਈ ਵਿਚੋਂ ਪੰਜਾਹ ਹਜ਼ਾਰ ਰੁਪਏ ਤੇ ਗਰੀਬ ਦਾ ਇਕ ਸੌ ਰੁਪਿਆ ਦਾਨ ਕੀਤਾ ਇਕ ਬਰਾਬਰ ਹੈ ਕਿਉਂਕਿ ਦੋਹਾਂ ਦਾ ਦਸਵੰਧ ਬਰਾਬਰ ਹੈ। ਇਸ ਲਈ ਇਹ ਨਾ ਸੋਚੋ ਕਿ ਕਰੋੜਪਤੀ ਬਹੁਤ ਵੱਡਾ ਦਾਨੀ ਹੈ।

ਸੱਚ ਇਹ ਹੈ ਕਿ ਜੇਕਰ ਗਰੀਬ ਆਪਣੇ ਇਕ ਹਜ਼ਾਰ ਵਿਚੋਂ ਦੋ ਸੌ ਦਾਨ ਕਰ ਦਿੰਦਾ ਹੈ ਤਾਂ ਉਹ ਪਹਿਲੇ ਦੇ ਮੁਕਾਬਲੇ ਮਹਾਂ ਦਾਨੀ ਹੈ? ਸਿਆਣਿਆਂ ਦਾ ਕਹਿਣਾ ਹੈ ਕਿ ਦਾਨ ਕੀਤਿਆਂ ਸਾਡੀ ਪੂੰਜੀ ਕਦੀ ਘਟਦੀ ਨਹੀਂ ਸਗੋਂ ਵਧਦੀ ਹੈ। ਭਾਵੇਂ ਇਸ ਗੱਲ ਤੇ ਵਿਸ਼ਵਾਸ਼ ਨਹੀਂ ਆਉਂਦਾ ਪਰ ਪਰਤਾ ਕੇ ਵੇਖਿਆ, ਇਹ ਬਿਲਕੁਲ ਸੱਚ ਸਾਬਤ ਹੁੰਦੀ ਹੈ। ਇਸੇ ਤਰ੍ਹਾਂ ਦਸਵੰਧ ਦਾ ਰਖਿਆ ਹੋਇਆ ਹਿੱਸਾ, ਕਈ ਗੁਣਾਂ ਵੱਧ ਹੋ ਕੇ ਕਈ ਪ੍ਰਕਾਰ ਨਾਲ ਮਿਲਦਾ ਰਹਿੰਦਾ ਹੈ।

ਮੈਂ ਤਾਂ ਇਹ ਸਚਾਈ ਨੂੰ ਪ੍ਰਤੱਖ ਵੇਖ ਚੁੱਕਾ ਹਾਂ ਇਹ ਗੱਲ ਤੁਸੀਂ ਖੁਦ ਅਜਮਾ ਕੇ ਵੇਖ ਲਵੋ ਕਦੀ ਮਾਯੂਸੀ ਨਹੀਂ ਹੋਵੇਗੀ ਮੇਰੇ ਜੀਵਨ ਦੇ ਪਹਿਲੇ 30 ਸਾਲ ਸਿੱਖੀ ਜੀਵਨ ਤੋਂ ਬਿਲਕੁਲ ਕੋਰੇ ਰਹੇ ਹਨ। ਪਰ ਫਿਰ ਹੌਲੀ-ਹੌਲੀ ਐਸੀ ਮਿਹਰ ਹੋਈ ਕਿ ਸਿੱਖੀ ਦੇ ਜੋ ਵੀ ਅਸੂਲਾਂ ਜਾਂ ਸਿਧਾਂਤਾਂ ਬਾਰੇ ਪਤਾ ਲੱਗਦਾ ਗਿਆ, ਉਹ ਪੂਰਾ ਕਰਨ ਦੀਂ ਕੋਸ਼ਿਸ਼ ਕਰਦਾ ਰਿਹਾ। ਜਦ ਦਸਵੰਧ ਬਾਰੇ ਪਤਾ ਲੱਗਾ ਤਾਂ ਇਕ ਦਮ ਮਨ ਬਣ ਗਿਆ ਕਿ ਇਹ ਕੱਢਣਾ ਆਰੰਭ ਕਰੀਏ। ਪਰ ਮੁਸ਼ਕਲ ਇਹ ਸੀ ਕਿ ਤਨਖਾਹ ਥੋੜ੍ਹੀ ਸੀ ਤੇ ਪਹਿਲਾਂ ਹੀ ਘਰ ਦਾ ਖਰਚਾ ਮਸਾਂ-ਮਸਾਂ ਪੂਰਾ ਹੁੰਦਾ ਸੀ। ਖੈਰ ਪ੍ਰਮਾਤਮਾ ਅੱਗੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਜੇ ਮੇਰੀ ਤਨਖਾਹ 20 ਪ੍ਰਤੀਸ਼ਤ ਵੱਧ ਜਾਏ ਤਾਂ ਆਪ ਦਾ ਦਸਵੰਧ ਰੱਖਣ ਲੱਗ ਜਾਵਾਂਗਾ। ਭਾਵੇਂ ਦਸਵੰਧ ਦੇ ਨਾਲ ਆਪਣਾ ਵੀ 10 ਪ੍ਰਤੀਸ਼ਤ ਵਧਾ ਲਿਆ ਸੀ ਪਰ ਫਿਰ ਪ੍ਰਮਾਤਮਾ ਦੀ ਮਿਹਰ ਹੋਈ ਤੇ ਅਰਦਾਸ ਸੁਣੀ ਗਈ। ਇਕ ਮਹੀਨੇ ਦੇ ਅੰਦਰ ਹੀ ਜੋ ਮੰਗਿਆ ਸੀ, ਮਿਲ ਗਿਆ। ਇਕ ਵੱਖਰਾ ਪਰਸ ਅਲਮਾਰੀ ਵਿੱਚ ਰੱਖ ਦਿੱਤਾ ਗਿਆ, ਜਿਸ ਵਿੱਚ ਹਰ ਮਹੀਨੇ ਦਸਵੰਧ ਦੇ ਪੈਸੇ ਜਮਾਂ ਹੋਣ ਲੱਗ ਗਏ।

ਇਸ ਦਾ ਸਭ ਤੋਂ ਵੱਡਾ ਇਹ ਲਾਭ ਹੋਇਆ ਕਿ ਅੱਜ ਤਕ ਕਦੇ ਮਾਇਕ ਤੋਟ ਨਹੀਂ ਆਈ। ਐਸੇ ਐਸੇ ਕੰਮਾਂ ਵਿੱਚ ਅਣਗਿਣਤ ਲਾਭ ਹੋਇਆ ਜਿਨ੍ਹਾਂ ਵਿਚੋਂ ਕਦੇ ਕੁਝ ਮਿਲਣ ਦੀ ਕੋਈ ਆਸ ਨਹੀਂ ਸੀ। ਮੈਨੂੰ ਵੇਖ ਕੇ ਦੋਹਾਂ ਬੇਟਿਆਂ ਨੂੰ ਪ੍ਰੇਰਨਾ ਮਿਲੀ ਤੇ ਉਹ ਵੀ ਆਪਣੀ ਪਹਿਲੀ ਤਨਖਾਹ ਤੋਂ ਹੀ ਲਗਾਤਾਰ ਦਸਵੰਧ ਰੱਖਦੇ ਆ ਰਹੇ ਹਨ। ਉਨ੍ਹਾਂ ਬਾਰੇ ਇਹ ਕਹਿਆ ਜਾਵੇ ਕਿ ਇਸ ਦੀ ਬਰਕਤ ਨਾਲ ਉਹ ਅੱਜ ਮਾਇਆ ਵਿੱਚ ਖੇਡਦੇ ਹਨ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਹੋਰ ਇਕ ਗਰੀਬ ਬੱਚਾ ਕਾਲਜ ਵਿੱਚ ਪੜ੍ਹਦਾ ਸੀ। ਪੜ੍ਹਨ ਵਿੱਚ ਤਾਂ ਬਹੁਤ ਹੁਸ਼ਿਆਰ ਸੀ ਪਰ ਮਾਤਾ ਪਿਤਾ ਖਰਚਾ ਨਹੀਂ ਦੇ ਸਕਦੇ ਸਨ। ਉਸ ਬੱਚੇ ਲਈ ਤਿੰਨ ਸਾਲ ਇਸੇ ਦਸਵੰਧ ਵਿਚੋਂ ਖਰਚਾ ਦਿੰਦੇ ਰਹੇ। ਪੜ੍ਹਾਈ ਪੂਰੀ ਕਰਕੇ , ਉਹ ਬਹੁਤ ਚੰਗੀ ਨੌਕਰੀ ਤੇ ਲਗ ਗਿਆ। ਇਕ ਦਿਨ ਕਹਿਣ ਲੱਗਾ ਕਿ ਤੁਸੀਂ ਮੇਰੇ ਤੇ ਇਤਨਾ ਖਰਚਾ ਕੀਤਾ ਸੀ ਤੇ ਹੁਣ ਮੈਂ ਇਹ ਪੈਸੇ ਆਪ ਨੂੰ ਵਾਪਸ ਦੇਣੇ ਚਾਹੁੰਦਾ ਹਾਂ। ਆਪ ਇਹ ਪੈਸੇ ਲੈ ਲਵੋ। ਮੈਂ ਸਮਝਾਇਆ ਕਿ ਪੈਸੇ ਮੈਂ ਆਪਣੇ ਪਾਸੋਂ ਨਹੀਂ ਦਿੱਤੇ ਸਨ। ਇਹ ਬਾਬਾ ਜੀ ਦੇ ਫੰਡ ਦੀ ਬਰਕਤ ਹੈ। ਹਾਂ ਇਹ ਜ਼ਰੂਰ ਕਹਾਂਗਾ ਕਿ ਜੇ ਤੂੰ ਕੁਝ ਅਹਿਸਾਨ ਮੰਨਦਾ ਹੈ ਤਾਂ ਤੂੰ ਵੀ ਅੱਜ ਤੋਂ ਗੁਰੂ ਦੇ ਨਾਮ 'ਤੇ ਦਸਵੰਧ ਕੱਢਣਾ ਸ਼ੁਰੂ ਕਰ ਦੇ, ਇਹ ਜੋ ਸਾਡੀ ਕਮਾਈ ਦਾ ਦੱਸਵਾਂ ਹਿੱਸਾ ਹੈ, ਉਸ ਤੇ ਸਾਡਾ ਕੋਈ ਅਧਿਕਾਰ ਨਹੀਂ। ਮੈਂ ਵੇਖ ਰਿਹਾ ਹਾਂ ਕਿ ਉਹ ਲਗਾਤਾਰ ਦਸਵੰਧ ਰੱਖਦਾ ਆ ਰਿਹਾ ਹੈ ਤੇ ਦਿਨ ਪ੍ਰਤੀ ਦਿਨ ਤਰੱਕੀ ਕਰਦਾ ਜਾ ਰਿਹਾ ਹੈ।

ਕਈ ਸੱਜਣ ਦਾਅਵਾ ਕਰਦੇ ਹਨ ਕਿ ਭਾਵੇਂ ਉਹ ਦਸਵੰਧ ਨਹੀਂ ਰੱਖਦੇ ਪਰ ਅਕਸਰ ਦਾਨ ਕਰਦੇ ਰਹਿੰਦੇ ਹਨ ਜੋ ਦਸਵੰਧ ਨਾਲੋਂ ਵੀ ਜ਼ਿਆਦਾ ਹੋ ਜਾਂਦਾ ਹੈ। ਬਹੁਤ ਚੰਗੀ ਗੱਲ ਹੈ। ਐਸੇ ਲੋਕਾਂ ਨੂੰ ਇਹ ਮੁਸ਼ਕਿਲ ਆ ਸਕਦੀ ਹੈ ਕਿ ਫਰਜ਼ ਕਰੋ ਕਿ ਉਹ ਕਿਸੇ ਦੀ ਸਹਾਇਤਾ ਕਰਨੀ ਚਾਹੁੰਦੇ ਹਨ ਪਰ ਹੋ ਸਕਦਾ ਹੈ ਉਸ ਸਮੇਂ ਪਾਸ ਪੈਸੇ ਨਾ ਹੋਣ। ਇਸ ਲਈ ਸਿਆਣਪ ਏਸੇ ਵਿੱਚ ਹੀ ਹੈ ਕਿ ਇਹ ਦਸਵੰਧ ਰੱਖਿਆ ਜਾਵੇ ਤੇ ਇਨ੍ਹਾਂ ਪੈਸਿਆਂ ਦਾ ਬੈਂਕ ਵਿੱਚ ਇਕ ਵੱਖਰਾ ਹਿਸਾਬ ਹੋਵੇ ਜਾਂ ਘਰ ਵਿੱਚ ਇਕ ਵੱਖਰਾ ਪਰਸ਼ ਰਖਿਆ ਜਾਵੇ ਤੇ ਹਰ ਮਹੀਨੇ ਉਥੇ ਪੈਸੇ ਜਮਾਂ ਹੁੰਦੇ ਰਹਿਣ। ਇਸ ਤਰ੍ਹਾਂ ਲੋੜ ਸਮੇਂ ਤੁਰੰਤ ਉਥੋਂ ਦਾਨ ਕੀਤਾ ਜਾ ਸਕਦਾ ਹੈ।

ਇਸ ਦਸਵੰਧ ਦੇ ਰਖੇ ਹੋਏ ਪੈਸਿਆਂ ਨੂੰ ਜੇ ਕਰ 'ਬਾਬਾ ਜੀ ਦਾ ਫੰਡ' ਕਰ ਕੇ ਕਿਹਾ ਜਾਵੇ ਤਾਂ ਬਹੁਤ ਚੰਗਾ ਹੈ। ਹੁਣ ਜੇ ਘਰ ਵਿੱਚ ਇਹ ਫੰਡ ਪਿਆ ਹੋਵੇ ਤਾਂ ਆਪਣੀ ਜਾਂ ਕਿਸੇ ਹੋਰ ਦੀ ਕਿਸੇ ਮੁਸੀਬਤ ਵੇਲੇ, ਇਸ ਵਿਚੋਂ ਪੈਸੇ ਉਧਾਰੇ ਦਿੱਤੇ ਜਾ ਸਕਦੇ ਹਨ। ਮੈਨੂੰ ਯਾਦ ਹੈ ਕਿ ਜਦ ੧੯੯੦ ਵਿੱਚ ਈਰਾਕ ਨੇ ਕੁਵੈਤ ਉਪਰ ਹਮਲਾ ਕੀਤਾ ਤਾਂ ਕੇਵਲ ਦੋ

ਘੰਟਿਆਂ ਦੀ ਲੜਾਈ ਮਗਰੋਂ ਹੀ, ਸਵੇਰੇ ਪੰਜ ਵਜੇ ਈਰਾਕੀ ਫੌਜਾਂ ਸ਼ਹਿਰ ਅੰਦਰ ਦਾਖਲ ਹੋ ਗਈਆਂ। ਸਾਰਾ ਕਾਰੋਬਾਰ ਠੱਪ ਤੇ ਬੈਂਕ ਬੰਦ ਹੋ ਗਏ। ਆਮ ਲੋਕ ਘਰਾਂ ਵਿੱਚ ਪੈਸੇ ਘੱਟ ਹੀ ਰੱਖਦੇ ਸਨ ਕਿਉਂਕਿ ਥਾਂ-ਥਾਂ ਏ.ਟੀ.ਐਮ. ਰਾਹੀਂ ਬੜੀ ਆਸਾਨੀ ਨਾਲ ਹਰ ਸਮੇਂ ਪੈਸੇ ਕਢਾਏ ਜਾ ਸਕਦੇ ਸਨ। ਦੋਹਾਂ ਦੇਸ਼ਾਂ ਦੀ ਸੁਲਾਹ ਹੁੰਦੀ ਨਜ਼ਰ ਨਹੀਂ ਆ ਰਹੀ ਸੀ ਤੇ ਲੋਕਾਂ ਪਾਸ ਪੈਸੇ ਖਤਮ ਹੋ ਚੁੱਕੇ ਸਨ। ਲੱਖ ਪਤੀ ਕੱਖ ਪਤੀ ਬਣ ਗਏ। ਸਾਡੀ ਵੀ ਇਹੋ ਹਾਲਤ ਸੀ। ਉਸ ਮੁਸੀਬਤ ਵੇਲੇ ਅਸੀਂ ਬਾਬਾ ਜੀ ਦੇ ਪਰਸ ਵੱਲ ਵੇਖਿਆ ਤਾਂ ਉਸ ਵਿੱਚ ਇਕ ਹਜ਼ਾਰ ਦੀਨਾਰ (ਕੁਵੈਤ ਦੀ ਕਰੰਸੀ) ਪਿਆ ਸੀ। ਦਿਲ ਨੂੰ ਕੁਝ ਤਸੱਲੀ ਹੋਈ ਕਿ ਚੱਲੋਂ ਇਸ ਮਾਇਆ ਨਾਲ ਆਪਣਾ ਤੇ ਦੂਸਰਿਆਂ ਦਾ ਕੁਝ ਸਹਾਰਾ ਬਣ ਸਕੇਗਾ। ਉਹ ਵੱਖਰੀ ਗੱਲ ਹੈ ਕਿ ਬਾਅਦ ਵਿੱਚ ਕੁਵੈਤ ਦੀ ਕਰੰਸੀ ਦੀ ਕੀਮਤ ਜ਼ੀਰੋ ਹੋ ਗਈ ਤੇ ਇਹ ਪੈਸੇ ਕੰਮ ਨਾ ਆਏ।

ਮੈਂ ਸਦਾ ਉਪਰਾਲਾ ਕਰਦਾ ਰਹਿੰਦਾ ਹਾਂ ਕਿ ਵੱਧ ਤੋਂ ਵੱਧ ਸੱਜਣਾਂ ਨੂੰ ਪ੍ਰੇਰਨਾ ਦੇ ਦਸਵੰਧ ਰੱਖਣ ਦੀ ਆਦਤ ਪਾਈ ਜਾਵੇ। ਇਸ ਸਮੇਂ ਕੋਈ 15 ਕੁ ਮੇਰੇ ਰਿਸ਼ਤੇਦਾਰ ਤੇ ਮਿਤਰ, ਜੋ ਏਥੇ ਆਪਣੇ ਦੇਸ਼ ਜਾਂ ਵਿਦੇਸ਼ਾਂ ਵਿੱਚ ਰਹਿੰਦੇ ਹਨ, ਹਰ ਮ੍ਹੀਨੇ ਦਸਵੰਧ ਰਖਦੇ ਹਨ। ਆਮ ਕਰਕੇ ਉਹ ਇਹ ਦਸਵੰਧ ਮੈਨੂੰ ਭੇਜਦੇ ਰਹਿੰਦੇ ਹਨ।

ਇਸ ਦਸਵੰਧ ਦੇ ਪੈਸਿਆਂ ਦੇ ਬਲਬੂਤੇ ਤੇ ਹੀ ਕਈ ਲੋੜਵੰਦਾਂ ਦੀ ਸਹਾਇਤਾ ਕਰਨ ਤੋਂ ਇਲਾਵਾ, ਕਈ ਐਸੇ ਲੋਕ ਭਲਾਈ ਦੇ ਕੰਮ ਸਿਰੇ ਚੜ੍ਹਦੇ ਹਨ, ਜਿਨ੍ਹਾਂ ਬਾਰੇ ਕਦੇ ਸੋਚ ਵੀ ਨਹੀਂ ਸਕਦਾ ਸੀ। ਹੋਰ ਵੇਖਿਆ ਹੈ ਕਿ ਜੋ ਵੀ ਕੋਈ ਐਸੇ ਕਾਰਜ, ਵਾਹਿਗੁਰੂ ਦੀ ਓਟ ਆਸਰਾ ਲੈ ਕੇ ਆਰੰਭ ਕਰੋ ਤਾਂ ਉਸ ਵੱਲੋਂ ਐਸੇ ਵਸੀਲੇ ਬਣਾਏ ਜਾਂਦੇ ਹਨ ਕਿ ਅਸੀਂ ਵੇਖ ਕੇ ਅਸਚਰਜ ਰਹਿ ਜਾਂਦੇ ਹਾਂ, ਕਾਰਜ ਸਭ ਰਾਸ ਹੁੰਦੇ ਹਨ। ਦਸਵੰਧ ਦਾ ਪੈਸਾ, ਗਰੀਬਾਂ ਦੀ ਸਹਾਇਤਾ, ਡਿਸਪੈਂਸਰੀਆਂ, ਹਸਪਤਾਲ ਵਿੱਚ ਮਰੀਜ਼ਾਂ ਦੀ ਸਹਾਇਤਾ, ਗੁਰੂ ਮਹਾਰਾਜ ਦੇ ਕਾਰਜ, ਗੁਰਬਾਣੀ ਦੇ ਪ੍ਰਚਾਰ ਹਿੱਤ, ਧਾਰਮਿਕ ਕਾਰਜਾਂ ਲਈ ਖਰਚਣੇ ਚਾਹੀਦੇ ਹਨ।

—0—

*ਸਫਾ 19 ਦਾ ਬਾਕੀ*

ਦੱਸਿਆ ਕਿ ਉਨ੍ਹਾਂ ਦਾ ਬਟੂਆ ਤੇ ਜੁੱਤੀ ਨਹਿਰ ਵਿੱਚ ਹੀ ਡਿੱਗ ਪਏ, ਤਾਂ ਸਾਡੀ ਮਾਤਾ ਨੂੰ ਪੈਸੇ ਜਾਣ ਦਾ ਝੋਰਾ ਖਾਣ ਲੱਗਾ। ਉਨ੍ਹਾਂ ਦਿਨਾਂ ਵਿੱਚ ਪੰਜਾਹ-ਸੱਠ ਰੁਪਏ ਵੀ ਅੱਜ ਦੇ ਅੱਠ-ਦਸ ਹਜ਼ਾਰ ਦੇ ਬਰਾਬਰ ਹੁੰਦੇ ਸਨ। ਜਦੋਂ ਬੀਬੀ ਜੀ ਬਹੁਤੀ ਹੀ ਚਿੰਤਾ ਕਰਦਿਆਂ ਕਹਿਣ ਲੱਗੇ ਕਿ ਹੁਣ ਖਰਚਾ ਕਿੱਥੋਂ ਕਰਨੈ ? ਤਦ ਭਾਈਆ ਜੀ ਬੜੇ ਠਰੰਮੇ ਨਾਲ ਕਹਿਣ ਕਿ ਜੇ ਉਹ ਪੈਸੇ 'ਸਾਡੇ ਹੀ' ਹੋਏ ਤਾਂ ਕਿਤੇ ਨਹੀਂ ਜਾਂਦੇ। ਸਾਨੂੰ ਅਵੱਸ਼ ਮਿਲ ਜਾਣਗੇ। ਰੁੜ ਗਏ ਪੈਸਿਆਂ ਨੂੰ ਝੁਰਦੀ ਅਤੇ ਗਰੀਬੀ ਕਾਰਨ ਦੁਖੀ ਹੁੰਦਿਆਂ ਜਦੋਂ ਸਾਡੀ ਮਾਂ ਕਹਿੰਦੀ ਕਿ ਨਹਿਰਾਂ 'ਚੋਂ ਤਾਂ ਡੁੱਬੇ ਹੋਏ ਬੰਦਿਆਂ ਦੀਆਂ ਲਾਸ਼ਾਂ ਨਹੀਂ ਲੱਭਦੀਆਂ ਹੁੰਦੀਆਂ....? ਤੇਰਾ ਬਟੂਆ ਕਿੱਥੋਂ ਲੱਭਣੈ ਸਰਦਾਰ ਜੀ ? ਤਦ ਭਾਈਆ ਜੀ ਆਪਣੇ ਵਿਸ਼ਵਾਸ਼ ਦੇ ਪੱਖ ਵਿੱਚ ਇਹ ਸਤਰਾਂ ਪੜ੍ਹਦੇ:-

*'ਕਬੀਰ ਕਮਾਈ ਆਪਣੀ ਬਿਰਥੀ ਕਦੇ ਨਾ ਜਾਏ।*
*ਸੱਤ ਸਮੁੰਦਰ ਟੱਪ ਜਾਏ ਫਿਰ ਵੀ ਮਿਲਦੀ ਆਏ।'*
*(ਇਹ ਗੁਰਬਾਣੀ ਦਾ ਸਲੋਕ ਨਹੀਂ)*

ਦਸ ਕੁ ਦਿਨਾਂ ਬਾਅਦ ਨਹਿਰ ਦਾ ਪਾਣੀ ਲੱਥੇ ਤੋਂ ਭਾਈਆ ਜੀ ਨੇ ਚੁੱਕਿਆ ਸਾਈਕਲ ਤੇ ਜਾ ਪਹੁੰਚੇ ਸੁਬਾਜ਼ਪੁਰ ਦੇ ਪੁਲ ਉਤੇ। ਹੈੱਡ ਉਤੇ ਡਿਊਟੀ ਕਰਦੇ ਪਨਸਾਲੀਏ ਨੂੰ ਮਿਲੇ। ਜਿਸ ਨੂੰ ਉਹ ਉਸ ਦਿਨ ਆਪਣਾ ਬਟੂਆ ਡਿੱਗਣ ਬਾਰੇ ਦੱਸ ਆਏ ਸਨ।

"ਗਿਆਨੀ ਜੀ, ਪਾਣੀ ਤਾਂ ਕੱਲ ਸ਼ਾਮ ਦਾ ਹੀ ਉੱਤਰਿਆ ਹੋਇਐ।" ਤਸੱਲੀ ਨਾਲ ਬੋਲਦਿਆਂ ਪਨਸਾਲੀਆ ਭਾਈਆ ਜੀ ਨੂੰ ਆਪਣੇ ਕਮਰੇ 'ਚ ਲੈ ਗਿਆ, ਜਿੱਥੇ ਉਸਨੇ ਭਿੱਜੇ ਬਟੂਏ ਵਿੱਚੋਂ ਨੋਟ ਕੱਢ ਕੇ ਪੁਰਾਣੀ ਅਖ਼ਬਾਰ ਉਤੇ ਸੁੱਕਣੇ ਪਾਏ ਹੋਏ ਸਨ। ਉਸ ਇਮਾਨਦਾਰ ਮੁਲਾਜ਼ਮ ਦਾ ਸ਼ੁਕਰਾਨਾ ਕਰਦਿਆਂ ਭਾਈਆ ਜੀ 'ਆਪਣੀ ਕਮਾਈ' ਲੈ ਕੇ ਕਿਸੇ ਜੇਤੂ ਖਿਡਾਰੀ ਵਾਂਗ ਮੁਸਕ੍ਰਾਉਂਦੇ ਘਰੇ ਆ ਗਏ।

—0—

# ਸਾਹਿਬੇ ਕਮਾਲ ਦੇ ਸਰਫਰਾਜ਼ ਵਿਦਵਾਨ ਭਾਈ ਨੰਦ ਲਾਲ ਜੀ 'ਗੋਇਆ'

*ਬੀਰ ਦਵਿੰਦਰ ਸਿੰਘ ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ*
*9814033362*

ਭਾਈ ਨੰਦ ਲਾਲ ਜੀ ਜਿੱਥੇ ਦਸਮ ਪਾਤਸ਼ਾਹ ਹਜ਼ੂਰ ਦੇ ਅਨਿਨ ਸਿੱਖ ਅਤੇ ਹਜ਼ੂਰੀ ਕਵੀ ਸਨ, ਉਸ ਦੇ ਨਾਲ ਹੀ ਉਹ ਫਾਰਸੀ ਤੇ ਅਰਬੀ ਜ਼ੁਬਾਨ ਦੇ ਮਹਾਨ ਵਿਦਵਾਨ ਵੀ ਸਨ। ਭਾਈ ਨੰਦ ਲਾਲ ਜੀ 'ਗੋਇਆ' ਵਰਗੇ ਸਰਫਰਾਜ਼ ਵਿਦਵਾਨ ਦੀ ਸ਼ਕਸ਼ੀਅਤ ਨੂੰ ਬਿਆਨ ਕਰਨਾ ਕੋਈ ਆਸਾਨ ਕਾਰਜ ਨਹੀਂ ਹੈ। ਉਨ੍ਹਾਂ ਦੀ ਬੁਲੰਦ ਹਸਤੀ ਨੂੰ ਤਸੱਵਰ ਦੇ ਹਾਫ਼ਿਜ਼ੇ ਵਿੱਚ ਉਤਾਰ ਕੇ ਉਸਦਾ ਨਿਆਂਪੂਰਨ ਸ਼ਬਦ ਚਿਤਰਣ, ਮੇਰੇ ਲਈ ਵੱਡੀ ਚੁਨੌਤੀ ਹੈ । ਫ਼ਾਰਸੀ ਦਾ ਇੱਕ ਸ਼ਬਦ ਹੈ 'ਗੁਫ਼ਤਨ' ਜਿਸ ਦਾ ਭਾਵ ਹੈ ਕਹਿਣਾ ਅਤੇ 'ਗੋਇਆ' ਤੋਂ ਭਾਵ ਹੈ ਕਹਿਣ ਵਾਲਾ। ਅਰਥਾਤ ਨੰਦ ਲਾਲ 'ਗੋਇਆ' ਤੋਂ ਭਾਵ ਹੈ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿਫ਼ਤਾਂ ਕਹਿਣ ਵਾਲਾ। ਇੰਜ ਭਾਈ ਨੰਦ ਲਾਲ ਜੀ ਦੀ ਪਹਿਚਾਣ ਉਨ੍ਹਾਂ ਦੇ ਸਵੈ-ਸਿਰਜੇ ਤਖ਼ੱਲਸ 'ਗੋਇਆ' ਨਾਲ ਪ੍ਰਸਿੱਧ ਹੋਈ।

ਭਾਈ ਨੰਦ ਲਾਲ 'ਗੋਇਆ' ਜਿਨ੍ਹਾਂ ਨੇ ਸਹਿਬੇ ਕਮਾਲ ਦੀ ਅਜ਼ਮਤ ਦੀ, ਦੈਵੀ ਤੇ ਦੁਨਿਆਵੀ ਬੁਲੰਦੀ ਨੂੰ, ਦਾਰਸ਼ਨਿਕਤਾ ਅਤੇ ਦਾਨਾਈ ਦੇ ਸੂਖਮ ਝਰੋਖਿਆਂ ਰਾਹੀਂ ਤੱਕ ਕੇ, ਆਪਣੀ ਸ਼ਾਹਕਾਰ ਸ਼ਾਇਰੀ ਰਾਹੀਂ ਚਿੱਤਰਿਆ ਹੋਵੇ, ਉਨ੍ਹਾਂ ਦੇ ਜੀਵਨ ਦਾ ਬਿਓਰੇਵਾਰ ਉਲੇਖ ਕਰਨਾ, ਮੇਰੀ ਅਲਪ ਬੁੱਧੀ ਲਈ ਕਠਨ ਪਰੀਖਿਆ ਦੀ ਘੜੀ ਹੈ। ਭਾਈ ਨੰਦ ਲਾਲ ਜੀ ਦੇ ਬੁਲੰਦ ਕਿਰਦਾਰ ਦਾ ਇੱਕ ਖਾਸ ਕਾਬਿਲੇ ਇਹਤਰਾਮ ਪਹਿਲੂ ਇਹ ਹੈ ਕਿ ਆਪ ਗੁਰੂ ਗੋਬਿੰਦ ਸਿੰਘ ਜੀ ਦੇ ਉਨ੍ਹਾਂ ਚੂੜਾਮਣੀ ਆਸ਼ਕ-ਸਾਦਿਕ ਵਿਦਵਾਨਾ ਵਿੱਚੋਂ ਸਨ, ਜਿਨ੍ਹਾਂ ਨੂੰ ਪਾਤਸ਼ਾਹ ਹਜ਼ੂਰ ਦੀ ਕਦਮ-ਬੋਸੀ, ਖੁਲ੍ਹੇ ਦਰਸ਼ਨ ਦੀਦਾਰ ਤੇ ਗੁਫ਼ਤਗੂ ਦਾ ਸ਼ਰਫ਼, ਅਕਸਰ-ਔਕਾਤ ਨਸੀਬ ਹੁੰਦਾ ਸੀ। ਭਾਈ ਨੰਦ ਲਾਲ ਜੀ ਦੇ ਪਿਤਾ ਸ੍ਰੀ ਛੱਜੂ ਰਾਮ ਖੱਤਰੀ, ਫਾਰਸੀ ਦੇ ਪ੍ਰਸਿੱਧ ਵਿਦਵਾਨ ਸਨ। ਜ਼ਰੀਆ-ਮੁਆਸ਼ ਦੀ ਤਲਾਸ਼ ਵਿੱਚ ਉਹ ਆਪਣਾ ਵਤਨ ਮੁਲਤਾਨ (ਪੰਜਾਬ) ਛੱਡ ਕੇ ਗਜਨੀ (ਅਫ਼ਗਾਨਿਸਤਾਨ) ਵਿੱਚ ਜਾ ਵੱਸੇ। ਉਨ੍ਹਾਂ ਦੀ ਯੋਗਤਾ ਅਤੇ ਫਾਰਸੀ ਦੇ ਗਿਆਨ ਦੀ ਤਾਰੀਫ਼ ਸੁਣ ਕੇ, ਉਥੋਂ ਦੇ ਹਾਕਿਮ, ਨਵਾਬ ਮੁਅੱਯੂਦੀਨ ਨੇ ਉਨ੍ਹਾਂ ਨੂੰ ਆਪਣਾ ਮੀਰ ਮੁਨਸ਼ੀ (ਦੀਵਾਨ) ਮੁਕੱਰਰ ਕਰ ਦਿੱਤਾ। (ਪੰਡਤ ਨਰੈਣ ਸਿੰਘ ਜੀ ਗਯਾਨੀ ਨੇ ਭਾਈ ਨੰਦ ਲਾਲ ਜੀ ਦੀ ਕਿਰਤ 'ਜ਼ਿੰਦਗੀਨਾਮਾ' ਅਤੇ 'ਤੌਸੀਫੋ ਸਨਾ' ਦੀ ਮੁਖਤਸਰ ਭੂਮਿਕਾ ਵਿੱਚ, ਭਾਈ ਨੰਦ ਲਾਲ ਜੀ ਦੇ ਪਿਤਾ ਦਾ ਨਾਮ ਮੁਨਸ਼ੀ ਛੱਜੂ ਰਾਮ ਵੀ ਲਿਖਿਆ ਹੋਇਆ ਹੈ)।

ਇਹ ਤਕਦੀਰ ਦੀ ਸਿਤਮਗਰੀ ਸੀ ਕਿ ਪੰਜਾਹ ਵਰ੍ਹਿਆਂ ਦੀ ਉਮਰ ਤੱਕ ਜੋ ਵੀ ਸੰਤਾਨ, ਦੀਵਾਨ ਛੱਜੂ ਰਾਮ ਦੇ ਘਰ ਪੈਦਾ ਹੋਈ, ਉਹ ਰੱਬੀ ਰਜ਼ਾ ਅਧੀਨ ਕਾਲ-ਵੱਸ ਹੁੰਦੀ ਰਹੀ। ਅਖੀਰ ਸੰਨ 1633 ਵਿੱਚ ਉਨਾਂ ਦੇ ਘਰ ਇੱਕ ਪੁੱਤਰ ਨੇ ਜਨਮ ਲਿਆ, ਜਿਸ ਦਾ ਨਾਮ ਉਨ੍ਹਾਂ ਨੰਦ ਲਾਲ ਰੱਖਿਆ। ਵਿਦਵਾਨ ਪਿਤਾ ਨੇ, ਕੇਵਲ ਛੇ ਸਾਲ ਦੀ ਨਿੱਕੀ ਉਮਰ ਵਿੱਚ ਹੀ ਆਪਣੇ ਹੋਣਹਾਰ ਪੁੱਤਰ ਨੂੰ, ਫਾਰਸੀ ਅਤੇ ਅਰਬੀ ਦੀ ਤਾਲੀਮ ਦੇਣ ਦੇ ਯੋਗ ਪ੍ਰਬੰਧ ਕਰ ਦਿੱਤੇ। ਬਾਲਕ ਨੰਦ ਲਾਲ ਦੀ ਤੀਖਣ ਬੁੱਧੀ ਹੋਣ ਕਾਰਨ, ਉਹ ਥੋੜੇ ਸਮੇਂ ਵਿੱਚ ਹੀ ਫਾਰਸੀ ਤੇ ਅਰਬੀ ਵਿੱਚ ਅੱਛੇ ਤਾਕ ਹੋ ਗਏ। ਦਾਰਸ਼ਨਿਕਤਾ ਦੇ ਸੂਖਮ ਗੁਣ, ਆਪ ਨੂੰ ਪਿਤਾ ਪਾਸੋਂ ਗੁੜ੍ਹਤੀ ਵਿੱਚ ਮਿਲ ਗਏ ਸਨ।

ਆਪ ਦੇ ਪਿਤਾ ਦੀਵਾਨ ਛੱਜੂ ਰਾਮ ਜੀ, ਰਾਮਾਨੰਦੀ ਬੈਰਾਗੀਆਂ ਦੇ ਸੇਵਕ ਸਨ ਤੇ ਉਨ੍ਹਾਂ ਦੀ ਇੱਛਾ ਸੀ ਕਿ ਉਨ੍ਹਾ ਦਾ ਪੁੱਤਰ ਬਾਲਕ ਨੰਦ ਲਾਲ ਵੀ ਕੁਲਰੀਤ ਅਨੁਸਾਰ

ਵੈਸ਼ਨਵ ਧਰਮ ਦੀ ਦੀਖੀਆ ਪ੍ਰਾਪਤ ਕਰ ਲਵੇ। ਪਰ ਅਨੁਭਵੀ ਬਾਲਕ ਨੂੰ ਕੁੱਝ ਹੋਰ ਹੀ ਮਨਜ਼ੂਰ ਸੀ। ਜਦੋਂ ਬਾਲਕ ਨੰਦ ਲਾਲ ਦੀ ਉਮਰ ਕੇਵਲ ਬਾਰ੍ਹਾਂ ਵਰ੍ਹਿਆਂ ਦੀ ਸੀ ਤਾਂ ਦੀਵਾਨ ਜੀ ਨੇ ਉਨ੍ਹਾਂ ਨੂੰ ਦੀਖਿਆ ਦਿਵਾਉਂਣ ਦਾ ਪ੍ਰਬੰਧ ਕੀਤਾ। ਜਦੋਂ ਰਾਮਾਨੰਦੀ ਬੈਰਾਗੀਆਂ ਦੇ ਕੁਲਗੁਰੂ ਨੇ ਭਾਈ ਸਾਹਿਬ ਦੇ ਗਲ ਵਿੱਚ ਕਾਠ ਦੇ ਮਣਕਿਆਂ ਦੀ ਕੰਠੀ ਪਾਉਂਣੀ ਚਾਹੀ, ਤਾਂ ਬਾਲਕ ਨੰਦ ਲਾਲ ਨੇ ਪੂਰੇ ਅਦਬ ਨਾਲ ਇਸ ਕੰਠੀ ਨੂੰ ਗਹ੍ਰਿਣ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ ਤੇ ਕੁਲਗੁਰੂ ਨੂੰ ਬੇਨਤੀ ਕਰਦੇ ਹੋਏ ਕਿਹਾ, "ਨਾਸਵੰਤ ਕਾਠ ਦੀ ਕੰਠੀ ਦੀ ਥਾਂ ਉਨ੍ਹਾਂ ਨੂੰ ਆਤਮਿਕ ਗੁਣਾਂ ਦੀ ਐਸੀ ਕੰਠੀ ਪਹਿਨਾਈ ਜਾਵੇ ਜੋ ਲੋਕ ਤੇ ਪ੍ਰਲੋਕ, ਦੋਹਵਾਂ ਵਿੱਚ ਸਹਾਈ ਹੋਵੇ" ਉਨ੍ਹਾਂ ਤਸ਼ਰੀਹੀ ਵਜਾਹਤ ਨਾਲ ਆਖਿਆ ਕਿ " ਧਰਮ ਤੇ ਆਤਮਕ ਮਾਰਗ ਦੀ ਚੋਣ ਮੇਰੇ ਲਈ ਕੋਈ ਰਸਮੀ ਬੰਧਨ ਨਹੀਂ, ਮੈਂ ਆਤਮਿਕ ਸੁਰਤੀ ਦੀ ਪ੍ਰਵਾਜ਼ ਰਾਹੀ, ਆਪਣੇ ਧਰਮ ਗੁਰੂ ਦੀ ਤਲਾਸ਼ ਖ਼ੁਦ ਕਰਾਂਗਾ"। ਕੁਲਗੁਰੂ ਤੇ ਦੀਵਾਨ ਜੀ ਨੂੰ ਕੀ ਪਤਾ ਸੀ, ਕਿ ਜਿਸ ਕਾਮਲ ਮੁਰਸ਼ਦ ਦੀ ਤਲਾਸ਼ ਬਾਲਕ ਨੰਦ ਲਾਲ ਨੂੰ ਹੈ, ਉਹ ਸਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਹਨ।

ਬਾਲਕ ਨੰਦ ਲਾਲ ਨੇ ਫਾਰਸੀ ਵਿੱਚ ਤਾਂ ਇਸ ਕਦੱਰ ਮੁਹਾਰਤ ਹਾਸਲ ਕਰ ਲਈ ਕਿ 19 ਵਰ੍ਹਿਆਂ ਦੀ ਆਯੂ ਵਿੱਚ ਹੀ, ਫਾਰਸੀ ਵਿੱਚ ਉੱਚ ਪਾਏ ਦੀ ਕਵਿਤਾ ਪੜ੍ਹਨ ਲੱਗ ਪਏ ਸਨ। ਬਦਕਿਸਮਤੀ ਨਾਲ ਭਰ ਜਵਾਨੀ ਦੀ ਉਮਰ ਵਿੱਚ ਹੀ ਭਾਈ ਨੰਦ ਲਾਲ ਜੀ ਦੇ ਮਾਤਾ ਅਤੇ ਪਿਤਾ ਦੋਹਵੇਂ ਹੀ, ਥੋੜੇ ਥੋੜੇ ਵਕਫ਼ੇ ਨਾਲ ਗੁਜ਼ਰ ਗਏ। ਭਾਈ ਸਾਹਿਬ ਨੇ ਪਰਚੱਲਤ ਦਸਤੂਰ ਅਨੁਸਾਰ ਗਜਨੀ ਦੇ ਹਾਕਮ ਪਾਸ, ਆਪਣੇ ਪਿਤਾ ਵਾਲੀ ਪਦਵੀ ਤੇ ਨਿਯੁਕਤ ਹੋਣ ਦੀ ਇੱਛਾ ਜ਼ਾਹਰ ਕੀਤੀ। ਪਰ ਗਜਨੀ ਦੇ ਹਾਕਮ, ਨਵਾਬ ਮੁਅੱਯੁਦੀਨ ਨੇ ਭਾਈ ਨੰਦ ਲਾਲ ਜੀ ਦੀ ਛੋਟੀ ਉਮਰ ਹੋਣ ਕਾਰਨ, ਕੋਈ ਛੋਟੀ-ਮੋਟੀ ਮੁਰਾਤਬਤ ਪ੍ਰਵਾਨ ਕਰਨ ਨੂੰ ਕਿਹਾ, ਜੋ ਭਾਈ ਸਾਹਿਬ ਨੂੰ ਮਨਜ਼ੂਰ ਨਹੀਂ ਸੀ। ਤਾਲੀਮ ਅਤੇ ਕਾਬਲੀਅਤ ਅਨੁਸਾਰ, ਜਿਸ ਰੁਤਬ-ਓ-ਅਦਬ ਦੇ ਭਾਈ ਨੰਦ ਲਾਲ ਜੀ ਮੁਸਤਹੱਕ ਸਨ, ਉਹ ਨਵਾਬ ਗਜ਼ਨੀ ਮਨਜ਼ੂਰ ਕਰਨ ਨੂੰ ਤਿਆਰ ਨਹੀਂ ਸੀ, ਜਿਸ ਕਾਰਨ ਆਪਦਾ ਦਿਲ ਟੁੱਟ ਗਿਆ ਅਤੇ ਇਸ ਮਾਯੂਸੀ ਦੇ ਆਲਮ ਵਿੱਚ, ਆਪ ਨੇ ਗਜ਼ਨੀ ਦੀ ਸਾਰੀ ਜਾਇਦਾਦ ਵੇਚ ਦਿੱਤੀ ਤੇ ਬਿਨਾ ਇੰਤਜ਼ਾਰ ਕੀਤਿਆਂ, ਇੱਕ ਕਾਫ਼ਲੇ ਸਮੇਤ ਆਪਣੇ ਪਿਤਾ-ਪੁਰਖੀ ਵਤਨ, ਮੁਲਤਾਨ ਨੂੰ ਰਵਾਨਗੀ ਪਾ ਦਿੱਤੀ।

ਮਲਤਾਨ ਪੁੱਜ ਕੇ ਆਪ ਨੇ ਦਿੱਲੀ ਦਰਵਾਜ਼ੇ ਆਪਣੇ ਨਵੇਂ ਮਕਾਨ ਦੀ ਤਾਮੀਰ ਕਰਵਾਈ ਤੇ ਇੱਥੇ ਹੀ ਰਹਿਣ ਲੱਗ ਪਏ। ਇੱਥੇ ਹੀ ਇੱਕ ਸਹਿਜਧਾਰੀ ਸਿੱਖ ਪਰਿਵਾਰ ਨੇ ਭਾਈ ਸਾਹਿਬ ਨੂੰ ਹਰ ਪੱਖੋਂ ਯੋਗ ਸਮਝ ਕੇ ਆਪਣੀ ਸਪੁੱਤਰੀ ਦੀ ਸ਼ਾਦੀ ਭਾਈ ਸਾਹਿਬ ਨਾਲ ਕਰ ਦਿੱਤੀ। ਇਹ ਬੀਬੀ ਗੁਰੂ ਘਰ ਦੀ ਸ਼ਰਧਾਲੂ ਹੋਣ ਕਾਰਨ ਨਿੱਤ ਅੰਮ੍ਰਿਤ ਵੇਲੇ ਗੁਰੂ ਨਾਨਕ ਸਾਹਿਬ ਦੀ ਬਾਣੀ ਪੜ੍ਹਦੀ ਸੀ, ਜਿਸ ਤੋਂ ਭਾਈ ਸਾਹਿਬ ਦੇ ਮਨ ਵਿੱਚ ਵੀ ਸਿੱਖੀ ਲਈ ਅਪਾਰ ਸ਼ਰਧਾ ਉਤਪੰਨ ਹੋ ਗਈ। ਸ਼ਬਦ ਦੀ ਰੋਜ਼ਮੱਰਾ ਅਰਾਧਨਾ ਕਾਰਨ, ਗੁਰਬਾਣੀ ਉੱਤੇ ਵਿਸ਼ਵਾਸ਼ ਪਰਪੱਕ ਹੁੰਦਾ ਗਿਆ। ਆਪ ਨੇ ਗੁਰਮੁਖੀ ਅੱਖਰ ਪੜ੍ਹੇ ਅਤੇ ਬਹੁਤ ਸਾਰੀ ਬਾਣੀ ਕੰਠ ਕਰ ਲਈ । ਗੁਰਬਾਣੀ ਅਤੇ ਗੁਰ-ਇਤਿਹਾਸ ਦੇ ਅਧਿਐਨ ਨੇ ਆਪ ਦੀ ਬਿਰਤੀ ਨੂੰ ਮੁਕੰਮਲ ਤੌਰ ਤੇ ਗੁਰੂ ਨਾਲ ਜੋੜ ਦਿੱਤਾ। ਆਪ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ, ਜਿਨ੍ਹਾਂ ਦੇ ਨਾਮ ਲਖਪਤ ਰਾਇ ਤੇ ਲੀਲਾਂ ਰਾਮ ਰੱਖੇ ਗਏ। ਭਾਈ ਸਾਹਿਬ ਦੀ ਵਿਦਵਤਾ ਅਤੇ ਯੋਗਤਾ ਦੀ ਖ਼ਬਰ, ਗਲੀ ਕੂਚੇ ਹੁੰਦੀ ਹੋਈ ਜਦੋਂ ਮੁਲਤਾਨ ਦੇ ਹਾਕਮ ਤੱਕ ਪਹੁੰਚੀ, ਤਦ ਮੁਲਤਾਨ ਦੇ ਹਾਕਮ ਨੇ ਖ਼ੁਦ ਭਾਈ ਸਾਹਿਬ ਨੂੰ ਆਪਣੇ ਦਰਬਾਰ ਵਿੱਚ ਬੁਲਾ ਕੇ, ਆਪਣੇ ਮੀਰ ਮੁਨਸ਼ੀ (ਦੀਵਾਨ) ਦੀ ਪਦਵੀ ਤੇ ਮੁਕੱਰਰ ਕਰ ਦਿੱਤਾ ਜੋ ਭਾਈ ਸਾਹਿਬ ਨੇ ਪੂਰੀ ਈਮਾਨਦਾਰੀ ਅਤੇ ਯੋਗਤਾ ਨਾਲ ਪੂਰੇ ਛੇ ਸਾਲ ਤੱਕ ਨਿਭਾਈ।

ਜਦੋਂ ਭਾਈ ਸਾਹਿਬ ਦੇ ਪੁੱਤਰਾਂ ਨੇ ਵੱਡੇ ਹੋ ਕੇ, ਘਰ ਦਾ ਸਾਰਾ ਕੰਮ-ਕਾਜ ਸੰਭਾਲ ਲਿਆ ਤਾਂ ਆਪ ਨੇ ਸਾਰੀ ਜਾਇਦਾਦ, ਘਰ-ਬਾਰ ਤੇ ਧਨ-ਪਦਾਰਥ, ਆਪਣੇ ਬੱਚਿਆਂ ਤੇ ਸਹੁਰੇ ਪਰਿਵਾਰ ਦੇ ਸਪੁਰਦ ਕਰ ਦਿੱਤੇ। ਆਪ ਦੇ ਮਨ ਵਿੱਚ ਗੁਰੂ ਪਿਆਰ ਅਤੇ ਵੈਰਾਗ ਨੇ ਅਜੇਹਾ ਉਛਾਲਾ ਮਾਰਿਆ, ਕਿ ਆਪ ਮੁਲਤਾਨ ਦੇ ਦੀਵਾਨ ਦੀ

ਪਦਵੀ ਤਿਆਗ ਕੇ ਗਜ਼ਨੀ ਤੋਂ ਲਿਆਂਦੇ ਆਪਣੇ ਸੇਵਕਾਂ ਸਮੇਤ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾ ਲਈ ਅੰਮ੍ਰਿਤਸਰ ਪੁੱਜ ਗਏ। ਇੱਥੇ ਗੁਰੂ ਕਲਗੀਧਰ ਪਾਤਸ਼ਾਹ ਦੀ ਮਹਿਮਾਂ ਸੁਣ ਕੇ, ਰਾਹ ਵਿੱਚ ਪੈਂਦੇ ਗੁਰੂਧਾਮਾਂ ਦੇ ਦਰਸ਼ਨ ਦੀਦਾਰ ਕਰਦੇ ਹੋਏ, ਸਿੱਧੇ ਅਨੰਦਪੁਰ ਸਾਹਿਬ ਪਹੁੰਚ ਗਏ। ਦਸਮ ਪਾਤਸ਼ਾਹ ਹਜ਼ੂਰ ਦੇ ਨੂਰੀ ਦਰਸ਼ਨ ਦੀਦਾਰੇ ਕਰ ਕੇ, ਸਾਹਿਬੇ ਕਮਾਲ ਦੀਆਂ ਬਖਸ਼ਿਸ਼ਾਂ ਅਤੇ ਰਹਿਮਤਾਂ ਦੇ ਪਾਤਰ ਬਣੇ। ਇੱਥੇ ਹੀ ਆਪ ਜੀ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਪਾਸੋਂ ਗੁਰੂ ਦੀਖਿਆ ਲਈ ਅਤੇ 'ਅਨਿੰਨ ਸਿੱਖ' ਦੀ ਪਦਵੀ ਪਾਈ।

ਕੁੱਝ ਸਮਾਂ ਅਨੰਦਪੁਰ ਸਾਹਿਬ ਵਿੱਚ ਗੁਜ਼ਾਰ ਕੇ ਭਾਈ ਨੰਦ ਲਾਲ ਜੀ ਆਗਰਾ ਚਲੇ ਗਏ, ਜਿੱਥੇ ਸਾਹਿਬੇ ਕਮਾਲ ਦੇ ਸਬੱਬ ਨਾਲ ਆਪ ਔਰੰਗਜ਼ੇਬ ਦੇ ਵੱਡੇ ਸ਼ਾਹਜ਼ਾਦੇ ਮੁਅੱਜ਼ਮ (ਬਹਾਦਰ ਸ਼ਾਹ) ਦੇ ਮੀਰ ਮੁਨਸ਼ੀ ਨਿਯੁਕਤ ਹੋ ਗਏ। ਸ਼ਾਹਜ਼ਾਦਾ ਮੁਅੱਜ਼ਮ ਆਪ ਦੇ ਦੈਵੀ ਗੁਣਾਂ ਅਤੇ ਵਿਦਵਤਾ ਦਾ ਮੁਰੀਦ ਹੋ ਗਿਆ ਤੇ ਅਖੀਰ ਨੂੰ ਇਹ ਗੁਣ ਅਤੇ ਸ਼ੋਭਾ ਹੀ ਉਨ੍ਹਾਂ ਲਈ ਵੱਡੀ ਮੁਸੀਬਤ ਦਾ ਕਾਰਨ ਬਣੇ। ਇਸ ਘਟਨਾ ਦਾ ਵੇਰਵਾ ਕੁੱਝ ਇਸਤਰ੍ਹਾਂ ਹੈ; ਬਾਦਸ਼ਾਹ ਔਰੰਗਜ਼ੇਬ ਨੂੰ ਕੁਰਾਨ ਸ਼ਰੀਫ਼ ਦੀ ਇੱਕ ਆਇਤ ਦੀ ਸਪੱਸ਼ਟਤਾ ਬਾਰੇ ਹਮੇਸ਼ਾਂ ਸੰਸਾ ਰਹਿੰਦਾ ਸੀ, ਇੱਕ ਦਿਨ ਉਸ ਨੇ ਆਪਣੇ ਦਰਬਾਰ ਵਿੱਚ ਫਾਜ਼ਲ ਕਾਜ਼ੀਆਂ ਅਤੇ ਮੁਫ਼ਤੀਆਂ ਨੂੰ ਬੁਲਾ ਕੇ ਕੁਰਾਨ ਸ਼ਰੀਫ਼ ਦੀ ਇਸ ਆਇਤ ਦੀ ਵਜਾਹਤ ਕਰਨ ਲਈ ਕਿਹਾ, ਪਰ ਉਨ੍ਹਾਂ ਵੱਲੋਂ ਕੀਤੀ ਗਈ ਵਿਆਖਿਆ ਤੋਂ ਔਰੰਗਜ਼ੇਬ ਦੀ ਤਸੱਲੀ ਨਾ ਹੋਈ, ਉਸ ਵੇਲੇ ਸ਼ਾਹਜ਼ਾਦਾ ਮੁਅੱਜ਼ਮ ਵੀ ਦਰਬਾਰ ਵਿੱਚ ਮੌਜੂਦ ਸਨ। ਉਨ੍ਹਾਂ ਨੇ ਇਸ ਆਇਤ ਦੀ ਤਸ਼ਰੀਹ ਕਰਨ ਲਈ, ਬਾਦਸ਼ਾਹ ਦੀ ਇਜਾਜ਼ਤ ਨਾਲ, ਭਾਈ ਨੰਦ ਲਾਲ ਜੀ ਨੂੰ ਦਰਬਾਰ ਵਿੱਚ ਬੁਲਾਇਆ। ਜਦੋਂ ਭਾਈ ਨੰਦ ਲਾਲ ਜੀ ਨੇ ਕੁਰਾਨ ਦੀ ਆਇਤ ਦੀ ਅਰਬੀ ਅਤੇ ਫਾਰਸੀ ਜ਼ੁਬਾਨ ਵਿੱਚ ਵਿਆਖਿਆ ਕੀਤੀ ਤਾਂ ਬਾਦਸ਼ਾਹ ਔਰੰਗਜ਼ੇਬ ਅੱਸ਼ ਅੱਸ਼ ਕਰ ਉਠਿਆ ਅਤੇ ਭਾਈ ਸਾਹਿਬ ਦੀ ਪ੍ਰਸ਼ੰਸਾ ਕਰਨ ਲੱਗ ਪਿਆ। ਪਰ ਇਹ ਪ੍ਰਸ਼ੰਸਾ ਥੋੜਚਿਰੀ ਹੀ ਸੀ, ਜਦੋਂ ਮੁਤੱਸਬੀ ਬਾਦਸ਼ਾਹ ਔਰੰਗਜ਼ੇਬ ਨੂੰ ਇਹ ਪਤਾ ਲੱਗਾ ਕਿ ਭਾਈ ਨੰਦ ਲਾਲ ਮੁਸਲਮਾਨ ਨਹੀਂ ਸਗੋਂ ਇੱਕ ਹਿੰਦੂ ਖੱਤਰੀ ਪਰਿਵਾਰ ਵਿੱਚੋਂ ਹਨ ਤਾਂ ਮੁਤੱਸਬੀ ਔਰੰਗਜ਼ੇਬ ਦਾ ਮਨ ਨਫ਼ਰਤ ਨਾਲ ਭਰ ਗਿਆ, ਉਸਨੇ ਸ਼ਾਹਜ਼ਾਦਾ ਮੁਅੱਜ਼ਮ ਨੂੰ ਆਪਣੇ ਪਾਸ ਬੁਲਾ ਕੇ ਕਿਹਾ ਕਿ ਅਜੇਹਾ ਅਰਬੀ ਅਤੇ ਫਾਰਸੀ ਦਾ ਆਲਮ-ਫ਼ਾਜ਼ਲ ਤਾਂ ਮੁਸਲਮਾਨ ਹੋਣਾ ਚਾਹੀਦਾ ਹੈ, ਇਸ ਦਾ ਮਜ਼ਹਬ ਛੇਤੀ ਤੋਂ ਛੇਤੀ ਤਬਦੀਲ ਕਰਵਾ ਕੇ ਇਸਨੂੰ ਇਸਲਾਮ ਗ੍ਰਹਿਣ ਕਰਵਾਇਆ ਜਾਵੇ। ਜਦੋਂ ਸ਼ਹਿਜ਼ਾਦਾ ਮੁਅੱਜ਼ਮ ਨੇ ਇਹ ਸਾਰੀ ਵਾਰਤਾ ਭਾਈ ਨੰਦ ਲਾਲ ਜੀ ਨੂੰ ਸੁਣਾਈ ਤਾਂ ਉਨ੍ਹਾਂ ਦੇ ਮਨ ਨੂੰ ਡੂੰਘੀ ਠੇਸ ਪਹੁੰਚੀ ਤੇ ਨਿਰਾਸ਼ਤਾ ਦੇ ਆਲਮ ਵਿੱਚ ਗਵਾਚ ਗਏ। ਪਰ ਸ਼ਹਿਜ਼ਾਦਾ ਮੁਅੱਜ਼ਮ ਨੂੰ ਏਸ ਗੱਲ ਦਾ ਪੂਰਾ ਇਲਮ ਸੀ ਕਿ ਭਾਈ ਨੰਦ ਲਾਲ ਜੀ, ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਅਨਿੰਨ ਸਿੱਖ ਹਨ ਅਤੇ ਉਹ ਆਪ ਵੀ ਗੁਰੂ ਸਾਹਿਬ ਦਾ ਕਦਰਦਾਨ ਸੀ, ਉਸਨੇ ਭਾਈ ਸਾਹਿਬ ਜੀ ਨੂੰ ਆਪਣੀ ਮਰਜ਼ੀ ਨਾਲ ਫੈਸਲਾ ਲੈਣ ਦੀ ਖੁੱਲ੍ਹ ਦੇ ਦਿੱਤੀ। ਭਾਈ ਸਾਹਿਬ ਨੇ ਗੁਰੂ ਕਲਗੀਧਰ ਦੇ ਚਰਨਾ ਵਿੱਚ, ਅਨੰਦਪੁਰ ਸਾਹਿਬ ਮੁੜ ਪਰਤ ਜਾਣ ਦੀ ਯਾਚਨਾਂ ਕੀਤੀ ਅਤੇ ਦੂਸਰੇ ਦਿਨ ਹੀ ਆਪਣੇ ਰੁਤਬੇ ਨੂੰ ਠੋਹਕਰ ਮਾਰਕੇ ਅਛੋਪਲੇ ਜਿਹੇ ਸਾਹਿਬੇ ਕਮਾਲ ਦੀ ਚਰਨ-ਬੋਸੀ ਲਈ ਅਨੰਦਪੁਰ ਸਾਹਿਬ ਨੂੰ ਰਵਾਨਗੀ ਪਾ ਦਿੱਤੀ।

ਆਗਰੇ ਤੋਂ ਅਨੰਦਪੁਰ ਸਾਹਿਬ ਦੇ ਸਫ਼ਰ ਵਿੱਚ, ਸਾਰੇ ਰਾਹ ਆਪ ਵੈਰਾਗਮਈ ਅਵਸਥਾ ਵਿੱਚ ਸਨ। ਆਪ ਦੀ ਰੂਹ ਦਾ ਰੁਦਨ ਇੱਕ ਅਗੋਚਰ ਬੇਪਰਵਾਹੀ ਦੀ ਅਵਸਥਾ ਵਿੱਚ ਸੀ। ਸਾਹਿਬੇ ਕਮਾਲ ਦੇ ਦਰਸ਼ਨਾ ਦੇ ਦੈਵੀ ਤਸੱਵਰ ਰਾਹੀਂ ਹੋ ਰਹੀ ਰੂਹਾਨੀ ਗੁਫ਼ਤਗੂ ਨੂੰ ਆਪ ਨੇ ਇੱਕ ਲੰਬੀ ਫ਼ਾਰਸੀ ਕਵਿਤਾ ਦੀ ਮਾਲਾ ਵਿੱਚ ਪਰੋ ਲਿਆ। 'ਗੰਜ-ਨਾਮਾ' ਦੀ ਦਸਵੀਂ ਸਲਤਨੱਤ 'ਅਜ਼ ਸਲਤਨਤਿ ਦਹੱਮ' ਦੇ ਅਨਵਾਨ ਹੇਠ ਲਿਖੀ ਇਹ ਨਜ਼ਮ, ਭਾਈ ਸਾਹਿਬ ਦੇ ਅਨੁਭਵੀ ਕਮਾਲ ਦਾ ਸਿਖਰ ਹੈ ਅਤੇ ਆਪ ਦੇ ਕਾਮਲ ਮੁਰਸ਼ਦ, ਗੁਰੂ ਗੋਬਿੰਦ ਸਿੰਘ ਜੀ ਦੀ 'ਅਜ਼ਮਤ ਬਿਆਨੀ' ਦਾ ਇੱਕ ਬੇਮਿਸਾਲ ਸ਼ਾਹਕਾਰ ਹੈ।

'ਨਾਸਰੋ ਮਨਸੂਰ ਗੁਰੂ ਗੋਬਿੰਦ ਸਿੰਘ। ਏਜ਼ਦੀ ਮਨਜ਼ੂਰ ਗੁਰੂ ਗੋਬਿੰਦ ਸਿੰਘ।'

ਗੁਰੂ ਦਸਮ ਪਾਤਸ਼ਾਹ ਦੀ ਸਿਫ਼ਤ-ਸਲਾਹ ਕਰਦੀ, ਫ਼ਾਰਸੀ ਵਿੱਚ ਲਿਖੀ ਭਾਈ ਨੰਦ ਲਾਲ ਜੀ ਦੀ ਇਹ ਇਕ ਲੰਮੀ ਨਜ਼ਮ ਹੈ, ਜਿਸ ਦੇ ਕੁੱਲ 56 ਬੰਦ ਹਨ ਤੇ ਹਰ ਬੰਦ ਵਿੱਚ ਸਾਹਿਬੇ ਕਮਾਲ ਦੀਆਂ, ਦੋ ਅਨੂਪਮ ਸਿਫਤਾਂ ਦਰਜ ਹਨ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਅਨੱਠੀ ਅਜ਼ਮਤ ਨੂੰ , ਭਾਈ ਸਾਹਿਬ ਦੀ ਨਿੱਜੀ ਅਨੁਭੂਤੀ ਤੇ ਅਨੁਭਵ ਅਨੁਸਾਰ, ਸ਼ਾਇਰਾਨਾ ਅੰਦਾਜ਼ ਵਿੱਚ ਬਿਆਨ ਕਰਦੀਆਂ ਹਨ ।

ਭਾਈ ਨੰਦ ਲਾਲ ਜੀ ਨੇ ਆਪਣੇ ਜੀਵਨ ਦਾ ਬਹੁਤਾ ਸਮਾਂ ਅਨੰਦਪੁਰ ਸਾਹਿਬ ਵਿਖੇ ਹੀ ਗੁਰੂ ਕਲਗੀਧਰ ਪਾਤਸ਼ਾਹ ਦੇ ਚਰਨਾਂ ਵਿੱਚ ਗੁਜ਼ਾਰਿਆ ਅਤੇ ਪੁਸਤਕਾਂ ਲਿਖੀਆਂ। ਇੱਕ ਪੁਸਤਕ ਦੀ ਰਚਨਾ ਆਪ ਜੀ ਨੇ ਆਗਰੇ ਤੋਂ ਰਵਾਨਗੀ ਪਾਉਂਣ ਤੋਂ ਬਾਅਦ ਅਨੰਦਪੁਰ ਸਾਹਿਬ ਦੇ ਸਫ਼ਰ ਦੁਰਾਨ ਲਿਖੀ। ਅਨੰਦਪੁਰ ਸਾਹਿਬ ਅਪੜਨ ਤੀਕਰ ਇਸ ਦੇ 514 ਸ਼ੇਅਰ ਲਿਖੇ ਜਾ ਚੁੱਕੇ ਸਨ। ਫ਼ਾਰਸੀ ਵਿੱਚ ਰਚੀ ਇਸ ਪੁਸਤਕ ਦਾ ਸਿਰਲੇਖ 'ਬੰਦਗੀ ਨਾਮਾ' ਰਖਿਆ ਅਤੇ ਇਹ ਪੁਸਤਕ ਬੜੇ ਅਦਬ ਨਾਲ ਗੁਰੂ ਦਸਮ ਪਾਤਸ਼ਾਹ ਨੂੰ ਭੇਟ ਕਰ ਦਿੱਤੀ। ਸਾਹਿਬੇ ਕਮਾਲ ਨੇ ਇਸ ਪੁਸਤਕ ਦੇ ਸਾਰੇ ਸ਼ੇਅਰ ਤੇ ਉਨ੍ਹਾਂ ਦਾ ਤਸ਼ਰੀਹੀ ਤਰਜ਼ੁਮਾਂ, ਵਿਆਖਿਆ ਸਾਹਿਤ, ਸੰਗਤ ਵਿੱਚ ਬੈਠ ਕੇ ਸੁਣਨ ਉਪਰੰਤ ਫ਼ੁਰਮਾਇਆ " ਭਾਈ ਸਾਹਿਬ ਜੀਓ, ਇਸ ਪੁਸਤਕ ਦਾ ਸਿਰਲੇਖ 'ਬੰਦਗੀ ਨਾਮਾ' ਦੇ ਬਦਲੇ 'ਜ਼ਿੰਦਗੀ ਨਾਮਾ' ਵਧੇਰੇ ਢੁਕਵਾਂ ਰਹੇਗਾ, ਜੋ ਵੀ ਇਸ ਪੁਸਤਕ ਨੂੰ ਪੜ੍ਹੇਗਾ, ਉਹ ਜ਼ਿੰਦਗੀ ਦੀ ਤਹਿਜ਼ੀਬ ਤੇ ਤਰਤੀਬ ਨੂੰ ਸਮਝ ਸਕੇਗਾ ਤੇ ਉਸਦਾ ਜਨਮ ਸਫਲ ਹੋਵੇਗਾ"। ਇਸ ਪੁਸਤਕ ਦਾ ਇੱਕ ਸ਼ੇਅਰ ਇਸਤਰ੍ਹਾਂ ਸੀ :

ਆਬੇ ਹੈਵਾਂ ਪੁਰ ਸ਼ੁਦਾ ਚੂੰ ਜਾਮਿ ਊਂ। 'ਬੰਦਗੀ ਨਾਮਾ" ਸ਼ੁਦਾ ਜਾਂ ਨਾਮਿ ਊਂ ॥ 502 ॥

ਇਸ ਸ਼ੇਅਰ ਵਿੱਚ ਆਏ ਸ਼ਬਦ 'ਬੰਦਗੀ ਨਾਮਾ' ਨੂੰ ਸਾਹਿਬੇ ਕਮਾਲ ਨੇ ਆਪਣੇ ਹਸਤ ਕਮਲਾਂ ਨਾਲ ਬਦਲ ਕੇ 'ਜ਼ਿੰਦਗੀ ਨਾਮਾ' ਕਰ ਦਿੱਤਾ। ਇੰਜ ਭਾਈ ਸਾਹਿਬ ਦੀ ਇਸ ਪੁਸਤਕ ਦਾ ਨਾਮ 'ਜ਼ਿੰਦਗੀ ਨਾਮਾ' ਹੋ ਗਿਆ।

ਭਾਈ ਸਾਹਿਬ ਦੀਆਂ ਜੋ ਰਚਨਾਵਾਂ ਹੁਣ ਤੱਕ ਕਿਸੇ ਨਾ ਕਿਸੇ ਰੂਪ ਵਿੱਚ ਉਪਲਬਧ ਹਨ, ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਤੌਸੀਫ਼ੋ ਸੱਨਾ ਵ ਖ਼ਾਤਮਾ (ਅਰਬੀ ਤੇ ਫ਼ਾਰਸੀ-ਕਵਿਤਾ ਤੇ ਵਾਰਤਕ ਵਿਚ) ।
2. ਜੋਤ ਬਿਕਾਸ (ਫ਼ਾਰਸੀ-ਵਾਰਤਕ)
3. ਜੋਤ ਬਿਕਾਸ (ਹਿੰਦੀ ਪੰਜਾਬੀ- ਕਵਿਤਾ)
4. ਦਸਤੂਰ-ਅਲ-ਇਨਸ਼ਾਂ (ਫ਼ਾਰਸੀ-ਕਵਿਤਾ)
5. ਅਰਜ਼ੁਲ ਅਲਫ਼ਾਜ਼ (ਫ਼ਾਰਸੀ)
6. ਗੰਜ-ਨਾਮਾ (ਫ਼ਾਰਸੀ-ਕਵਿਤਾ ਤੇ ਵਾਰਤਕ)
7. ਰਹਤਨਾਮਾ (ਪੰਜਾਬੀ -ਕਵਿਤਾ)
8. ਤਨਖ਼ਾਹ-ਨਾਮਾ (ਪੰਜਾਬੀ-ਕਵਿਤਾ)
9. ਜ਼ਿੰਦਗੀ-ਨਾਮਾ (ਫ਼ਾਰਸੀ-ਕਵਿਤਾ)
10. ਦੀਵਾਨਿ ਗੋਇਆ (ਫ਼ਾਰਸੀ-ਗ਼ਜ਼ਲਾਂ)

ਭਾਈ ਸਾਹਿਬ ਦੀਆਂ ਇਨ੍ਹਾਂ ਅਦੁੱਤੀ ਰਚਨਾਵਾਂ ਦੀ ਮਜੀਦ ਤਸ਼ਰੀਹ ਵਿੱਚ ਹੋਰ ਬੜਾ ਕੁੱਝ ਹੋਰ ਲਿਖਿਆ ਜਾ ਸਕਦਾ ਹੈ। ਪਰ ਇਸ ਨਿਬੰਧ ਦੇ ਬਹੁ-ਵਿਸਥਾਰ ਨੂੰ ਮਜਬੂਰੀ ਵੱਸ ਸੰਕੋਚਣਾ ਬਣਦਾ ਹੈ।

ਉਮਰ ਦੀ ਆਖਰੀ ਅਵਸਥਾ ਵਿੱਚ ਭਾਈ ਨੰਦ ਲਾਲ ਜੀ ਨੂੰ, ਜੋ ਉਮਰ ਵਿੱਚ ਦਸਮ ਪਾਤਸ਼ਾਹ ਹਜ਼ੂਰ ਨਾਲੋਂ 33 ਸਾਲ ਵੱਡੇ ਸਨ, ਗੁਰੂ ਗੋਬਿੰਦ ਸਿੰਘ ਜੀ ਨੇ, ਸ੍ਰੀ ਅਨੰਦਪੁਰ ਸਾਹਿਬ ਦੀ ਆਖਰੀ ਜੰਗ ਤੋਂ ਪਹਿਲਾਂ, ਸਾਰੀ ਸਥਿੱਤੀ ਦੀ ਨਾਜ਼ੁਕਤਾ ਵੀਚਾਰਦਿਆਂ ਹੋਇਆਂ ਭਾਈ ਸਾਹਿਬ ਨੂੰ ਮੁਲਤਾਨ ਭੇਜ ਦਿੱਤਾ। ਇੱਥੇ ਹੀ ਆਪ ਆਖ਼ਰ 72 ਸਾਲ ਦੀ ਉਮਰ ਭੋਗ ਕੇ ਸੰਨ 1705 ਵਿੱਚ ਸਦੀਵਤਾ ਦੀ ਗੋਦ ਵਿੱਚ ਜਾ ਬਿਰਾਜੇ। ਭਾਈ ਸਾਹਿਬ ਦੀ ਮਹਾਨ ਚੂੜਾਮਣੀ ਸ਼ਖਸ਼ੀਅਤ ਤੇ ਇਕਬਾਲ ਦਾ ਇਹ ਸ਼ੇਅਰ ਇੰਨ-ਬਿੰਨ ਸਾਦਕ ਹੁੰਦਾ ਹੈ:

*ਹੋਤਾ ਹੈ ਕੋਹੋ ਦਸ਼ਤ ਮੇਂ ਪੈਦਾ ਕਭੀ ਕਭੀ।*
*ਵੋਹ ਮਰਦ ਜਿਸ ਕਾ ਫ਼ਕਰ ਕਰੇ, ਖਜ਼ਫ਼ ਕੋ ਨਗੀਂ।*

—0—

# ਉਥੇ ਦੇ ਉਥੇ ਖੜੇ ਹਾਂ

*ਜਸਬੀਰ ਸਿੰਘ ਜੌਲੀ, ਰੀਟਾਇਰਡ ਐਸ.ਡੀ.ਐਮ. (ਈ), ਦਿੱਲੀ ਸਰਕਾਰ*
*011-25506536*

ਸਿੱਖ ਧਰਮ ਦੀ ਨੀਂਹ ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਰੱਖ। ਉਨ੍ਹਾਂ ਦਾ ਉਦੇਸ਼ ਸੀ ਕਿ ਭਟਕੀ ਹੋਈ ਲੋਕਾਈ ਨੂੰ ਤਾਰਿਆ ਜਾਏ। ਉਸ ਵੇਲੇ ਦੇ ਲੋਕ ਫੋਕੇ ਕਰਮ-ਕਾਂਡਾਂ ਅਤੇ ਭਰਮਾਂ ਵਹਿਮਾਂ ਵਿੱਚ ਫਸੇ ਹੋਏ ਸਨ। ਰੱਬ ਦੀ ਖੁਸ਼ੀਆਂ ਪ੍ਰਾਪਤ ਕਰਨ ਵਾਸਤੇ ਜਿਸ ਕਿਸੇ ਦਾ ਵੀ ਮੰਨ ਜਿਸ ਚੀਜ਼ ਜਾਂ ਕੰਮ ਕਰਨ ਨੂੰ ਠੀਕ ਸਮਝਦਾ ਸੀ, ਕਰੀ ਜਾ ਰਿਹਾ ਸੀ ਤੇ ਭਟਕ ਰਿਹਾ ਸੀ। ਹਰ ਕੋਈ ਇਹ ਸਮਝ ਰਿਹਾ ਸੀ ਕਿ ਇਸ ਤਰ੍ਹਾਂ ਕਰਨ ਨਾਲ ਉਹ ਰੱਬ ਦੀ ਖੁਸ਼ੀਆਂ ਪ੍ਰਾਪਤ ਕਰ ਲਵੇਗਾ ਪਰ ਉਸ ਨੂੰ ਅਸਲ ਵਿੱਚ ਰੱਬ ਬਾਰੇ ਕੋਈ ਖਾਸ ਜਾਣਕਾਰੀ ਨਹੀਂ ਸੀ ਤੇ ਫੋਕੇ ਕਰਮ-ਕਾਂਡ ਕਰੀ ਜਾ ਰਿਹਾ ਸੀ। ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਜਦ ਇਸ ਤਰ੍ਹਾਂ ਦੇ ਮਾਹੌਲ ਨੂੰ ਦੇ ਖਿਆ ਤਾਂ ਉਨ੍ਹਾਂ ਨੇ ਲੋਕਾਂ ਨੂੰ ਪਰਮਪਿਤਾ ਪਰਮਾਤਮਾ ਰੱਬ ਬਾਰੇ ਸਹੀ ਜਾਣਕਾਰੀ ਦਿਤੀ ਤੇ ਸਮਝਾਇਆ ਕਿ ਭਾਈ ਉਸ ਪਰਮਪਿਤਾ ਪਰਮਾਤਮਾ ਰੱਬ ਨਾਲ ਜੁੜੋ ਜੋ ਇਸ ਦੁਨਿਆਂ ਦਾਂ ਰਚਨਹਾਰ ਹੈ ਤੇ ਸਭ ਜੀਵ ਜੰਤੂਆਂ ਦਾ ਪਾਲਨਹਾਰ ਹੈ। ਉਹ ਬਹੁਤ ਹੀ ਦਿਆਲੂ ਹੈ ਤੇ ਮਹਾਨ ਹੈ। ਉਹ ਕ੍ਰਿਪਾਲੂ ਹੈ, ਮੇਹਰਵਾਨ ਹੈ, ਸ਼ਕਤੀਸ਼ਾਲੀ ਹੈ, ਸਰਬ ਵਿਆਪਕ ਹੈ, ਦਇਆਵਾਨ ਹੈ ਅਤੇ ਹਰ ਜੀਵ ਜੰਤੂ ਅਤੇ ਹਰ ਥਾਂ ਵਿੱਚ ਸਮਾਇਆ ਹੋਇਆ ਹੈ। ਉਸ ਨੂੰ ਯਾਦ ਕਰਨ, ਉਸ ਦੇ ਗੁਣ ਗਾਣ ਨਾਲ, ਉਸ ਦਾ ਸਿਮਰਨ ਕਰਨ ਨਾਲ ਅਤੇ ਉਸ ਨੂੰ ਆਪਣੇ ਮਨ ਅੰਦਰ ਵਸਾਉਣ ਨਾਲ ਹੀ ਸਾਨੂੰ ਉਸ ਦੀ ਕ੍ਰਿਪਾ, ਖੁਸ਼ੀਆਂ ਅਤੇ ਸੁਖ ਵਗੈਰਾ ਪ੍ਰਾਪਤ ਹੋਣਗੇ ਵਰਨਾ ਭਟਕਦੇ ਰਵਾਂਗੇ। ਇਸ ਗੱਲ ਨੂੰ ਸਮਝਾਉਣ ਲਈ ਗੁਰੂ ਸਾਹਿਬ ਨੇ ਦੇਸ ਪ੍ਰਦੇਸ਼ ਦੀ ਯਾਤਰਾ ਕੀਤੀ ਤੇ ਚਾਰ ਉਦਾਸੀਆਂ ਕੀਤੀਆਂ। ਇਸ ਕੰਮ ਲਈ ਉਹ 22 ਸਾਲ ਤਕ ਦੁਨੀਆਂ ਦੇ ਕੋਨੇ-ਕੋਨੇ ਵਿੱਚ ਗਏ ਤੇ ਲੋਕਾਂ ਨੂੰ ਸਿੱਧੇ ਰਸਤੇ ਪਾਕੇ ਰੱਬ ਨਾਲ ਜੋੜਿਆ। ਜਿਨ੍ਹਾਂ ਨੇ ਵੀ ਗੁਰੂ ਨਾਨਕ ਸੱਚੇ ਪਾਤਸ਼ਾਹ ਦੇ ਗਿਆਨ, ਸਿਖਿਆ ਅਤੇ ਉਪਦੇਸ਼ਾਂ ਨੂੰ ਸਮਝ ਲਿਆ ਉਹ ਗੁਰੂ ਜੀ ਨਾਲ ਜੁੜ ਗਏ ਤੇ ਗੁਰੂ ਦੇ ਸਿੱਖ ਅਖਵਾਉਣ ਲੱਗ ਪਏ ਤੇ ਇਸ ਤਰ੍ਹਾਂ ਇਕ ਨਵਾਂ ਧਰਮ ਸਿੱਖ ਧਰਮ ਦੁਨੀਆਂ ਦੇ ਸਾਹਮਣੇ ਆਇਆ।

ਗੁਰੂ ਨਾਨਕ ਸੱਚੇ ਪਾਤਸ਼ਾਹ ਨੇ ਆਪਣੇ ਸਿੱਖਾਂ ਨੂੰ ਰੱਬ ਨਾਲ ਜੋੜਿਆ। ਉਨ੍ਹਾਂ ਦਾ ਉਪਦੇਸ਼ ਸੀ ਕਿਰਤ ਕਰੋ ਅਤੇ ਵੰਡ ਛਕੋ। ਹੰਕਾਰ ਵਿੱਚ ਨਾ ਪਵੋ। ਕਿਸੇ ਨੂੰ ਜਾਤ-ਪਾਤ ਦੇ ਅਧਾਰ ਤੇ ਛੋਟਾ ਵੱਡਾ ਨਾ ਸਮਝੋ। ਕਿਸੇ ਕੰਮ ਧੰਧੇ ਨੂੰ ਨਾ ਤਾਂ ਬੁਰਾ ਸਮਝੋ ਅਤੇ ਨਾ ਹੀ ਛੋਟਾ ਵੱਡਾ। ਸੱਚਾ ਵਪਾਰ ਕਰੋ। ਕਿਸੇ ਨਾਲ ਨਫਰਤ ਨਾ ਕਰੋ। ਕਿਸੇ ਨਾਲ ਧੋਖਾ ਧੜੀ ਨਾ ਕਰੋ। ਗਰੀਬ ਗੁਰਬੇ ਅਤੇ ਲੋੜਵੰਦਾਂ ਦੀ ਸਹਾਇਤਾ ਅਤੇ ਮਦਦ ਕਰੋ ਵਗੈਰਾ ਵਗੈਰਾ। ਗੁਰੂ ਦੇ ਸਿੱਖਾਂ ਨੇ ਇਨ੍ਹਾਂ ਉਪਦੇਸ਼ਾਂ ਤੇ ਪਹਿਰਾ ਦਿਤਾ ਤੇ ਸਿੱਖ ਧਰਮ ਦੀ ਸ਼ਾਨ ਨੂੰ ਦੁਨੀਆਂ ਦੇ ਕੋਨੇ ਕੋਨੇ ਵਿੱਚ ਫੈਲਾਇਆ ਤੇ ਦੁਨੀਆਂ ਨੇ ਮੰਨ ਲਿਆ ਕਿ ਸਿੱਖ ਧਰਮ ਉੱਚ ਕੋਟੀ ਦਾ ਧਰਮ ਹੈ। ਸਿਆਣੇ ਕਹਿੰਦੇ ਹਨ ਕਿ ਵਕਤ ਅਤੇ ਹਾਲਾਤ ਇਨਸਾਨ ਦੀ ਸੋਚ ਨੂੰ ਬਦਲ ਦੇਂਦੇ ਹਨ। ਦੇਸ਼ ਦੀ ਵੰਡ (1947) ਤੋਂ ਪਹਿਲਾਂ ਤਾਂ ਸਭ ਠੀਕ ਠਾਕ ਚਲ ਰਿਹਾ ਸੀ ਤੇ ਸਿੱਖ ਆਪਣੇ ਗੁਰੂ ਦੇ ਉਪਦੇਸ਼ਾਂ ਤੇ ਪੂਰੀ ਤਰ੍ਹਾਂ ਨਾਲ ਪਹਿਰਾ ਦੇ ਰਹੇ ਸਨ ਪਰ ਦੇਸ਼ ਦੀ ਵੰਡ ਤੋਂ ਬਾਅਦ ਸਿੱਖ ਧਰਮ ਦੇ ਲੋਕਾਂ ਦੀ ਸੋਚ ਬਦਲ ਗਈ। ਅੱਜ ਕਲ ਦੇਖਣ ਵਿੱਚ ਆ ਰਿਹਾ ਹੈ ਕਿ ਕਈ ਸਿੱਖ ਫਿਰ ਉਹੀ ਪੁਰਾਣੇ ਕਰਮ-ਕਾਂਡਾਂ ਤੇ ਛੋਟੀ ਵੱਡੀ ਜਾਤ-ਪਾਤ ਤੇ ਊਚ ਨੀਚ ਦੇ ਚੱਕਰ ਵਿੱਚ ਫਸੇ ਹੋਏ ਹਨ, ਜਿਨ੍ਹਾਂ ਤੋਂ ਦੂਰ ਰਹਿਣ ਵਾਸਤੇ ਸਾਨੂੰ ਗੁਰੂ ਜੀ ਨੇ ਸਮਝਾਇਆ ਸੀ। ਇਸ ਤਰ੍ਹਾਂ ਦਾ ਪੜ੍ਹਨ-ਸੁਣਨ ਵਿੱਚ ਆਇਆ ਹੈ ਕਿ ਹੁਣ ਗੁਰਦੁਆਰੇ ਛੋਟੀ ਜਾਤ-ਪਾਤ ਦੇ ਅਧਾਰ ਤੇ ਬਣ ਗਏ ਹਨ ਤੇ ਲੋਕੀ ਆਪਣੇ ਗੁਰਦੁਆਰੇ ਹੀ ਜਾਣਾ ਪਸੰਦ ਕਰਦੇ ਹਨ ਤੇ ਵੰਡੀਆ

ਪਾ ਕੇ ਬੈਠ ਗਏ ਹਨ। ਵੱਡੀ ਜਾਤ ਵਾਲੇ ਲੋਕ ਛੋਟੀ ਜਾਤ ਦੇ ਲੋਕਾਂ ਨਾਲ ਮੇਲ ਮਿਲਾਪ ਰਖਕੇ ਰਾਜ਼ੀ ਨਹੀਂ ਹਨ ਤੇ ਆਪਸ ਵਿੱਚ ਉਹ ਇੱਜ਼ਤ ਮਾਨ, ਸਤਿਕਾਰ ਅਤੇ ਪਿਆਰ ਨਹੀਂ ਦੇਂਦੇ ਜੋ ਇਕ ਦੂਜੇ ਨਾਲ ਆਪਸ ਵਿੱਚ ਹੋਣਾ ਚਾਹੀਦਾ ਹੈ। ਸਿੱਖ ਧਰਮ ਤਾਂ ਸਮਝਾ ਰਿਹਾ ਹੈ ਕਿ "ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ" ਪਰ ਅਸੀਂ ਫਿਰ ਉਹੀ ਛੋਟੀ ਵੱਡੀ ਜਾਤ-ਪਾਤ ਅਤੇ ਪਾਵਰ ਪੋਜੀਸ਼ਨ ਦੇ ਅਧਾਰ ਤੇ ਆਪਸ ਵਿੱਚ ਵੰਡੀਆਂ ਪਾ ਕੇ ਬੈਠ ਗਏ ਹਾਂ। ਇਸ ਤਰ੍ਹਾਂ ਦਾ ਵੀ ਵੇਖਣ ਨੂੰ ਆਇਆ ਹੈ ਕਿ ਕਿਸੇ ਦੀ ਪੋਜ਼ੀਸ਼ਨ ਚੰਗੀ ਹੋ ਗਈ ਹੈ, ਉਸ ਕੋਲ ਕਾਫੀ ਪੈਸਾ ਆ ਗਿਆ ਹੈ ਯਾ ਉਸ ਕੋਲ ਸਰਕਾਰੀ ਯਾ ਰਾਜਨੀਤਿਕ ਤਾਕਤ ਆ ਗਈ ਹੈ ਤਾਂ ਉਹ ਆਪਣੇ ਉਨ੍ਹਾਂ ਨਜ਼ਦੀਕੀ ਰਿਸ਼ਤੇਦਾਰਾਂ ਅਤੇ ਜਾਣਕਾਰਾਂ ਨਾਲ ਜ਼ਿਆਦਾ ਪ੍ਰੇਮ ਪਿਆਰ ਯਾ ਮੁਲਾਕਾਤ ਨਹੀਂ ਰਖਦਾ ਜਿਨ੍ਹਾਂ ਕੋਲ ਇਨ੍ਹਾਂ ਚੀਜ਼ਾਂ ਦੀ ਘਾਟ ਹੈ ਤੇ ਉਹ ਆਰਥਿਕ ਪਖੋਂ ਕਮਜ਼ੋਰ ਹਨ ਤੇ ਗਰੀਬ ਹਨ, ਹਾਂ ਖਾਨਾ ਪੂਰਤੀ ਜ਼ਰੂਰ ਕਰ ਲੈਂਦਾ ਹੈ। ਹੁਣ ਉਹ ਆਪਣੇ ਵਰਗੇ ਪੈਸੇ ਵਾਲਿਆਂ, ਸਰਕਾਰੀ ਜਾਂ ਰਾਜਨੀਤਿਕ ਤਾਕਤ ਰੱਖਣ ਵਾਲਿਆਂ ਨਾਲ ਹੀ ਸਬੰਧ ਅਤੇ ਯਾਰੀ ਦੋਸਤੀ ਰੱਖਦਾ ਹੈ ਤੇ ਉਨ੍ਹਾਂ ਨਾਲ ਹੀ ਮੇਲ ਮਿਲਾਪ ਵਧਾਉਂਦਾ ਹੈ। ਹੁਣ ਉਹ ਹੋਮੇ ਹੰਕਾਰ ਵਿੱਚ ਫਸ ਗਿਆ ਹੈ ਤੇ ਗੁਰਬਾਣੀ ਦੀ ਇਨ੍ਹਾਂ ਸਤਰਾਂ ਨੂੰ ਭੁਲਾ ਕੇ ਬੈਠ ਗਿਆ ਹੈ ਜੋ ਸਾਨੂੰ ਇਸ ਤਰ੍ਹਾਂ ਸਮਝਾ ਰਹੀਆਂ ਹਨ ਕਿ "ਮਿਠਤ ਨੀਵੀਂ ਨਾਨਕਾ ਗੁਣ ਚੰਗੀਆਈਆ ਤੱਤ"। ਗੁਰੂ ਜੀ ਨੇ ਸਾਨੂੰ ਕਿਰਤ ਕਰਨ, ਵੰਡ ਛੱਕਣ, ਦਸਵੰਦ ਕੱਢਣ ਅਤੇ ਗਰੀਬ ਗੁਰਬੇ ਦੀ ਮਦਦ ਕਰਨ ਬਾਰੇ ਸਮਝਾਇਆ ਸੀ ਪਰ ਅਸੀਂ ਕੀ ਕਰ ਰਹੇ ਹਾਂ। ਇਸ ਗੱਲ ਦੀ ਸਾਨੂੰ ਸੋਚਣ ਅਤੇ ਸਮਝਣ ਦੀ ਕੋਈ ਲੋੜ ਹੀ ਮਹਿਸੂਸ ਨਹੀਂ ਹੁੰਦੀ ਤੇ ਅਪਣੀ ਮਰਜੀ ਕਰੀ ਜਾ ਰਹੇ ਹਾਂ। ਇਹ ਵੀ ਦੇਖਣ ਵਿੱਚ ਆਮ ਆਉਂਦਾ ਹੈ ਕਿ ਜਦ ਕਿਸੇ ਕੋਲ ਪੈਸਾ ਜ਼ਿਆਦਾ ਆ ਗਿਆ ਹੈ ਤਾਂ ਉਹ ਕਿਸੇ ਦੂਸਰੇ ਨੂੰ ਆਪਣੇ ਵਰਗਾ ਕੁਝ ਸਮਝਦਾ ਹੀ ਨਹੀਂ ਕਿਉਂਕਿ ਉਸ ਵਿੱਚ ਹੰਕਾਰ ਭਰ ਗਿਆ ਹੈ। ਉਹ ਕਿਸੇ ਗਰੀਬ ਗੁਰਬੇ ਨੂੰ ਆਪਣੇ ਨੇੜੇ ਹੀ ਨਹੀਂ ਲੱਗਣ ਦੇਂਦਾ। ਉਨ੍ਹਾਂ ਦੀ ਮਦਦ ਕਰਨਾਂ ਤਾਂ ਬਹੁਤ ਹੀ ਦੂਰ ਦੀ ਗੱਲ ਹੈ। ਉਹ ਗੁਰੂ ਜੀ ਦੇ ਇਸ ਉਪਦੇਸ਼ "ਸਰਬਤ ਦਾ ਭਲਾ ਅਤੇ ਵੰਡ ਛਕਣ" ਨੂੰ ਛਿੱਕੇ ਟੰਗ ਕੇ ਬੈਠਾ ਗਿਆ ਹੈ। ਇਸ ਦੇ ਇਲਾਵਾ ਇਹ ਵੀ ਦੇਖਣ ਨੂੰ ਆਉਂਦਾ ਹੈ ਕਿ ਕਈ ਸਿੱਖ ਫਿਰ ਉਹੀ ਪੁਰਾਣੇ ਕਰਮ ਕਾਂਡਾਂ ਵਿੱਚ ਫਸੇ ਜਾ ਰਹੇ ਹਨ ਜਿਨ੍ਹਾਂ ਤੋਂ ਗੁਰੂ ਜੀ ਨੇ ਸਾਨੂੰ ਰੋਕਿਆ ਸੀ। ਆਪਣੇ ਉਦੇਸ਼ ਮਨੋਰਥ ਦੀ ਪੂਰਤੀ ਲਈ ਉਹ ਡੇਰਿਆਂ ਵਲ ਜਾ ਰਹੇ ਹਨ, ਕਿਸੇ ਖਾਸ ਸੰਤ, ਮਹਾਤਮਾ ਅਤੇ ਬਾਬੇ ਕੋਲ ਜਾ ਰਹੇ ਹਨ, ਕਿਸੇ ਜਿਉਤਸ਼ੀ ਜਾਂ ਤਾਂਤਰੀਕ ਕੋਲ ਜਾ ਰਹੇ ਹਨ। ਕੋਈ ਮਾਤਾ ਦੀ ਮੂਰਤੀ ਦੀ ਪੂਜਾ ਕਰ ਰਿਹਾ ਹੈ, ਮੱਥੇ ਟੇਕ ਰਿਹਾ ਹੈ ਤੇ ਟਿਕੇ ਲਗਵਾ ਰਿਹਾ ਹੈ, ਕੋਈ ਵਰਤ ਰੱਖ ਰਿਹਾ ਹੈ, ਕੋਈ ਮੜ੍ਹੀਆਂ ਅਤੇ ਦਰਗਾਹ ਨੂੰ ਪੂਜ ਰਿਹਾ ਹੈ ਤੇ ਉਥੇ ਮੱਥੇ ਟੇਕੀ ਜਾ ਰਿਹਾ ਹੈ, ਵਗੈਰਾ ਵਗੈਰਾ। ਗੁਰੂ ਜੀ ਨੇ ਸਾਨੂੰ ਅਕਾਲ ਪੁਰਖ ਅਤੇ ਗੁਰਬਾਣੀ ਨਾਲ ਜੋੜਿਆ ਸੀ ਤੇ ਸਮਝਾਇਆ ਸੀ "ਏਕੋ ਸਿਮਰ ਨਾ ਦੂਜਾ ਭਾਉ" ਪਰ ਅਸੀਂ ਕੁਝ ਹੋਰ ਹੀ ਕਰੀ ਜਾ ਰਹੇ ਹਾਂ ਤੇ ਭਟਕ ਰਹੇ ਹਾਂ।

ਇਨ੍ਹਾਂ ਗਲਾਂ ਤੋਂ ਸਾਫ ਹੋ ਜਾਂਦਾ ਹੈ ਕਿ ਚਾਹੇ ਅਸੀਂ ਗੁਰਦੁਆਰੇ ਜਾ ਰਹੇ ਹਾਂ ਤੇ ਗੁਰਬਾਣੀ ਪੜ੍ਹ ਸੁਣ ਵੀ ਰਹੇ ਹਾਂ ਪਰ ਇਸ ਨੂੰ ਸਮਝ ਨਹੀਂ ਰਹੇ ਤੇ ਉਸ ਤੇ ਅਮਲ ਨਹੀਂ ਕਰ ਰਹੇ। ਅਸੀਂ ਅਪਣੀ ਹੀ ਖੇਡਾਂ-ਖੇਡੀ ਜਾ ਰਹੇ ਹਾਂ ਜਿਸ ਤਰ੍ਹਾਂ ਕਿ ਸਾਨੂੰ ਗੁਰਬਾਣੀ ਵਿੱਚ ਹੁਣ ਵਿਸ਼ਵਾਸ਼ ਹੀ ਨਾ ਰਿਹਾ ਹੋਵੇ ਤੇ ਨਾਹੀ ਸਾਨੂੰ ਪਰਮਾਤਮਾ ਦੀ ਵੀ ਕੋਈ ਜ਼ਰੂਰਤ ਹੋਵੇ। ਗੁਰਬਾਣੀ ਤਾਂ ਸਮਝਾ ਰਹੀ ਹੈ ਕਿ "ਹਰਿ ਕੇ ਨਾਮ ਬਿਨ ਝੂਠੇ ਸੱਗਲ ਪਾਸਾਰੇ" ਪਰ ਅਸੀਂ ਇਸ ਗੱਲ ਤੇ ਧਿਆਨ ਹੀ ਨਹੀਂ ਦੇ ਰਹੇ ਤੇ ਇਧਰ-ਉਧਰ ਭਟਕ ਰਹੇ ਹਾਂ। ਆਉ ਅਪਣੇ ਮਨ ਅੰਦਰ ਝਾਤ ਮਾਰੀਏ ਤੇ ਅਪਣੇ ਆਪ ਤੋਂ ਪੁਛੀਏ ਕਿ ਅਸੀਂ ਕੀ ਕਰ ਰਹੇ ਹਾਂ। ਕੀ ਅਸੀਂ ਗੁਰੂ ਦੁਆਰਾ ਦਸੇ ਹੋਏ ਰਸਤੇ ਤੇ ਚਲ ਰਹੇ ਹਾਂ ਯਾ ਅੱਜ ਵੀ ਉਥੇ ਦੇ ਉਥੇ ਹੀ ਖੜੇ ਹਾਂ ਜਿਥੇ ਗੁਰੂ ਸਾਹਿਬ ਦੇ ਆਗਮਨ ਤੋਂ

*ਬਾਕੀ ਸਫਾ 38 'ਤੇ*

# ਬੁੱਧ ਤੋਂ ਬੁੱਧ ਤੱਕ

*ਫਤਿਹਜੰਗ ਸਿੰਘ*
*9872670278*

ਪਿਛਲੇ ਕਾਫੀ ਸਮੇਂ ਤੋਂ ਭਾਰਤ ਦੇ ਸਮਾਜਕ ਹਾਲਾਤ ਇਹੋ ਜਿਹੇ ਬਣਾ ਦਿੱਤੇ ਗਏ ਹਨ ਕਿ ਦੇਸ਼ ਦਾ ਸਾਰਾ ਢਾਂਚਾ ਹੀ ਚੁਰਮੁਰਾ ਗਿਆ ਲਗਦਾ ਹੈ। ਜਾਪਦਾ ਹੈ ਇਨਸਾਫ, ਪੁਲਿਸ ਜਾਂ ਸਰਕਾਰ ਨਾਂ ਦੀ ਕੋਈ ਚੀਜ਼ ਨਹੀਂ ਰਹਿ ਗਈ। ਸਰਕਾਰਾਂ ਦੀ ਕਾਰਗੁਜਾਰੀ ਤੋਂ ਇਹ ਪ੍ਰਭਾਵ ਪੈਦਾ ਹੋ ਰਿਹਾ ਹੈ ਕਿ ਇਹ ਜਿੰਨੀਆਂ ਮਰਜ਼ੀ ਟਾਹਰਾਂ ਮਾਰ ਲੈਣ ਪਰ ਇਨ੍ਹਾਂ ਦਾ ਸਮਾਜ ਜਾਂ ਵਿਕਾਸ ਨਾਲ ਤਾਂ ਦੂਰ ਦਾ ਵੀ ਵਾਸਤਾ ਨਜ਼ਰ ਨਹੀਂ ਆ ਰਿਹਾ। ਕਿੰਨਾਂ ਦਾ ਵਿਕਾਸ ਹੋ ਰਿਹਾ ਹੈ ਤੇ ਕਿੰਨਾ ਦਾ ਵਿਨਾਸ਼ ਇਹ ਤਾਂ ਹੁਣ ਜੱਗ ਜਾਹਰ ਹੋ ਹੀ ਚੁੱਕਿਆ ਹੈ। ਹੁਣ ਤਾਂ ਸਰਕਾਰ ਦਾ ਅਸਲ ਏਜੰਡਾ ਕੀ ਹੈ ਇਹ ਵੀ ਸ਼ਰੇਆਮ ਪ੍ਰਗਟ ਹੋ ਚੁੱਕਿਆ ਹੈ ਜੋ ਕਿ ਪਹਿਲਾਂ ਅਕਸਰ ਲੁਕਵਾਂ ਹੋਇਆ ਕਰਦਾ ਸੀ। ਹੁਣ ਕਿਸੇ ਨੂੰ ਕੋਈ ਲਕੋਅ ਛਪੋਅ ਨਹੀਂ ਸਿੱਧਾ ਹੀ ਦਾਗ ਦਿੱਤਾ ਜਾਂਦਾ ਹੈ ਕਿ ਜੇ ਕੋਈ ਇਹ ਨਹੀਂ ਕਰ ਸਕਦਾ ਔਹ ਨਹੀਂ ਕਰ ਸਕਦਾ, ਇਹ ਨਹੀਂ ਖਾ ਸਕਦਾ, ਔਰ ਨਹੀਂ ਖਾ ਸਕਦਾ ਤਾਂ ਉਹ ਅੱਜ ਹੀ ਇਹ ਦੇਸ਼ ਛੱਡ ਕੇ ਫਲਾਣੇ ਦੇਸ਼ ਚਲਿਆ ਜਾਵੇ ਢਿਮਕੜੇ ਦੇਸ਼ ਚਲਿਆ ਜਾਵੇ।

ਪਿਛਲੇ ਸਮੇਂ ਦੀਆਂ ਘਟਨਾਵਾਂ ਗਵਾਹ ਹਨ ਕਿ ਕਦੇ ਧਰਮ ਜਾਤੀ ਦੇ ਨਾਂ 'ਤੇ ਮੁੱਦੇ ਖੜੇ ਕਰਕੇ ਸ਼ਰੇਆਮ ਕਾਨੂੰਨ ਅਤੇ ਪ੍ਰਬੰਧ ਦੀਆਂ ਧੱਜੀਆਂ ਉਡਾਕੇ ਰੱਖ ਦਿੱਤੀਆਂ ਜਾਂਦੀਆਂ ਹਨ। ਰੋਕ ਟੋਕ ਬਰਦਾਸ਼ਤ ਨਹੀਂ ਕੀਤੀ ਜਾਂਦੀ। ਜੇ ਕਾਨੂੰਨ ਜਾਂ ਸੰਵਿਧਾਨ ਦੀ ਗੱਲ ਕਰੋ ਤਾਂ ਇਹ ਪੁਰਾਣ ਅੰਗਰੇਜ਼ਾਂ ਦੇ ਵੇਲੇ ਦੇ ਆਖਕੇ ਇਨ੍ਹਾਂ ਨੂੰ ਨਾ ਮੰਨਣ ਜਾਂ ਬਦਲਣ ਦੀ ਗੱਲ ਕੀਤੀ ਜਾਂਦੀ ਹੈ। ਠੀਕ ਹੈ ਬਦਲ ਲੈਣਾ ਪਰ ਜਦੋਂ ਤਕ ਨਹੀਂ ਬਦਲਿਆ ਜਾਂਦਾ ਉਦੋਂ ਤਕ ਤਾਂ ਲਾਗੂ ਕਾਨੂੰਨ ਅਨੁਸਰ ਚੱਲੋ। ਮਨੁੱਖੀ ਹਿੱਤਾਂ ਦੀ ਰਖਿਆ ਨਹੀਂ ਕਰ ਸਕਦੇ ਤਾਂ ਇੰਨਾ ਘਾਣ ਵੀ ਤਾਂ ਨਾ ਕਰੋ। ਮਨੁੱਖੀ ਹਿੱਤਾਂ ਦੇ ਹੱਕ ਵਿੱਚ ਤਾਂ ਸੰਸਾਰਕ ਭਾਈਚਾਰਾ ਵੀ ਖਲੋਂਦਾ ਹੈ। ਇਸ ਦੇਸ਼ ਦਾ ਕਾਨੂੰਨ ਨਹੀਂ ਮੰਨਦਾ ਤਾਂ ਸੰਸਾਰ ਦੇ ਭਾਈਚਾਰੇ ਦੀ ਆਵਾਜ਼ ਸੁਣ ਲਓ। ਜੇ ਇਹ ਵੀ ਨਹੀਂ ਮੰਨਦਾ ਤਾਂ ਰੱਬ ਨੂੰ ਮੰਨਣ ਵਾਲਿਓ ਰੱਬੀ ਕਾਨੂੰਨ ਦੀ ਮੰਨ ਲਓ ਜੋ ਪਲ-ਪਲ ਛਿੰਨ ਛਿੰਨ ਬਰਾਬਰਤਾ ਦਾ ਅਹਿਸਾਸ ਕਰਵਾਉਂਦਾ ਹੈ, ਨਿਤਾਣਿਆਂ ਅਤੇ ਨਿਹੱਥਿਆਂ ਦੇ ਹੱਕ ਵਿੱਚ ਖਲੋਂਦਾ ਹੈ। ਪਰ ਇਹ ਕਿਹੜਾ ਕਾਨੂੰਨ ਹੋਇਆ ਜੋ ਦੇਸ਼ ਵਿੱਚ ਥਾਂ ਥਾਂ 'ਤੇ ਦੰਗੇ-ਫਸਾਦ, ਅੱਗਾਂ, ਕਤਲ, ਮਾਰਕੁੱਟ, ਜ਼ਬਰਜ਼ਿਨਾਹ ਫੈਲਾਉਂਦਾ ਜਾ ਰਿਹਾ ਹੈ ? ਕਾਨੂੰਨ ਮਨੁੱਖ ਦਾ ਦੁਸ਼ਮਣ ਹੈ ਜਾਂ ਰਖਵਾਲਾ? ਕਾਨੂੰਨ ਦਹਿਸ਼ਤਗਰਦੀ ਫੈਲਾਉਂਦਾ ਹੈ ਜਾਂ ਸ਼ਾਂਤੀ? ਕਾਨੂੰਨ ਮਨੁੱਖਤਾ ਦਾ ਵਿਕਾਸ ਕਰਦਾ ਹੈ ਜਾਂ ਵਿਨਾਸ਼? ਕਾਨੂੰਨ ਭਾਈਚਾਰਾ ਬਣਾਉਣ ਵਿੱਚ ਸਹਾਈ ਹੁੰਦਾ ਹੈ ਜਾਂ ਮਨੁੱਖ ਨੂੰ ਮਨੁੱਖ ਤੋਂ ਨਿਖੇੜਕੇ ਦੁਸ਼ਮਣੀਆਂ ਖੜੀ ਕਰਦਾ ਹੈ? ਕੀ ਹੈ ਕਾਨੂੰਨ? ਕੀ ਹੈ ਇਸ ਦੀ ਰਾਜ-ਕਾਜ ਜਾਂ ਸਮਾਜ ਵਿੱਚ ਭੂਮਿਕਾ? ਕੀ ਕਾਨੂੰਨ ਇਹੀ ਕਹਿੰਦਾ ਹੈ ਕਿ ਕਰ ਦਿਓ ਮਨੁੱਖਤਾ ਨੂੰ ਤਾਰ-ਤਾਰ, ਕਰ ਦਿਓ ਔਰਤ ਜਾਤ ਦੇ ਮਾਣ ਸਨਮਾਨ ਤੇ ਇਜ਼ਤ ਦਾ ਲਹੂ-ਲੁਹਾਣ, ਉਡਾ ਦਿਓ ਧੱਜੀਆਂ ਬੱਚਿਆਂ ਤੇ ਬਜ਼ੁਰਗਾਂ ਦੀਆਂ ਲਾਚਾਰੀਆਂ ਦੀਆਂ? ਕੀ ਕਾਨੂੰਨ ਦੇ ਰਖਵਾਲਿਆਂ ਵਲੋਂ ਆਪ ਹੀ ਲੁਟੇਰੇ, ਜ਼ਾਲਮ ਤੇ ਨਿਰਦਈ ਬਣਕੇ ਤੜਫਦੀ, ਕੁਰਲਾਦੀ, ਸਹਿਕਦੀ, ਕੱਟੀ ਵੱਢੀ ਤੇ ਲਹੂ ਲੁਹਾਣ ਲੋਕਾਈ ਨੂੰ ਤਮਾਸ਼ਾ ਬਣਾਕੇ ਮਜ਼ੇ ਲੈਣ ਨੂੰ ਹੀ ਕਾਨੂੰਨ ਲਾਗੂ ਕਰਨਾ ਕਹਿੰਦੇ ਹਨ? ਕਾਨੂੰਨ ਬਣਾਉਣ ਵਾਲੇ ਵੀ ਤਾਂ ਸਿੱਧੇ ਜਾਂ ਅਸਿੱਧੇ ਭਾਈਵਾਲ ਬਣੇ ਨਜ਼ਰ ਆ ਰਹੇ ਹਨ। ਜਦੋਂ ਵਾੜ ਹੀ ਖੇਤ ਨੂੰ ਖਾਣ ਲਗ ਪਵੇ ਤਾਂ ਕੀ ਬਣੂੰਗਾ ਉਸ ਖੇਤ ਦਾ ?

ਚਿਣਵਾਈ ਲਈ ਸਿਰਾਂ, ਲੋਥਾਂ, ਲਾਸ਼ਾਂ, ਖ਼ੂਨ ਤੇ ਮਿੱਝ ਨਾਲ ਕਰਨੀ ਜ਼ਰੂਰੀ ਹੈ? ਇਹ ਕਿਹੋ ਜਿਹਾ ਦੇਸ਼ ਬਣੇਗਾ? ਇਹੋ ਜਿਹੇ ਬਣਾਏ ਗਏ ਦੇਸ਼ ਦੇ ਨਾਗਰਿਕ ਕਿਹੋ ਜਿਹੀ ਸ਼ਾਂਤੀ ਤੇ ਅਮਨ ਨਾਲ ਰਹਿਣ ਸਕਣਗੇ? ਸੰਸਾਰਕ ਭਾਈਚਾਰਾ ਇਸ ਨੂੰ ਕਿਸ ਥਾਂ ’ਤੇ ਰੱਖਗਾ? ਇਸ ਕਵਾਇਦ ਨੂੰ ਧਰਮ ਨਾਲ ਜੋੜਕੇ ਤੋਰਿਆ ਜਾ ਰਿਹਾ ਹੈ ਤਾਂ ਕਿ ਇਹ ਧਰਮ ਇੰਨਾ ਕਮਜ਼ੋਰ ਹੈ ਕਿ ਲੋਕਾਈ ਨੂੰ ਡਰਾ ਧਮਕਾ ਕੇ, ਮਾਰਕਾਟ ਕਰਕੇ ਹੀ ਇਸ ਨੂੰ ਲਾਗੂ ਕੀਤਾ ਜਾ ਸਕਦਾ ਹੈ? ਪਿਆਰ, ਸਤਿਕਾਰ, ਭਾਈਚਾਰਾ, ਆਜ਼ਾਦੀ ਤਾਂ ਧਰਮ ਦੇ ਸਰਬ ਪ੍ਰਵਾਨਤ ਗੁਣ ਹਨ। ਹਿਟਲਰ ਤੇ ਚੰਗੇਜ਼ ਖਾਨ ਦੇ ਤੌਰ ਤਰੀਕਿਆਂ ਨੂੰ ਤਾਂ ਦੁਨੀਆਂ ਕਦੋਂ ਦੀ ਤਿਲਾਂਜਲੀ ਦੇ ਚੁੱਕੀ ਹੈ। ਕਿਉਂ ਉਨ੍ਹਾਂ ਦੇ ਪਿੰਜਰਾਂ ’ਤੇ ਛੂਹ ਮੰਤਰ ਕਰਕੇ ਉਨ੍ਹਾਂ ਵਿੱਚ ਰੂਹ ਫੂਕਣ ਦੀ ਸਿਰਤੋੜ ਕੋਸ਼ਿਸ਼ ਕੀਤੀ ਜਾ ਰਹੀ ਹੈ? ਜੇ ਦੁਨੀਆਂ ਨੂੰ ਇਕ ਪਿੰਡ ਮੰਨਕੇ ਚੱਲਣ ਵਿੱਚ ਭਾਈਵਾਲ ਬਣੇ ਹੋ ਤਾਂ ਨਜ਼ਰ ਮਾਰੋ ਕਿੰਨੇ ਹੀ ਦੇਸ਼ਾਂ ਨੇ ਮੰਨ ਲਿਆ ਹੈ ਕਿ ਸਥਾਈ ਸ਼ਾਂਤੀ ਲਈ ਧਰਮਾਂ ਨਾਲੋਂ ਮਨੁੱਖ ਨੂੰ ਕੇਂਦਰ ਵਿੱਚ ਰੱਖਣਾ ਪਵੇਗਾ। ਉਨ੍ਹਾਂ ਵੱਲ ਵੇਖੋ ਕਿੰਨੇ ਹੀ ਧਰਮਾਂ ਮਜ਼ਹਬਾਂ ਨੂੰ ਆਪਣੇ ਆਪ ਵਿੱਚ ਸੰਭਾਲਕੇ ਉਨ੍ਹਾਂ ਨੂੰ ਬਿਨਾਂ ਕੋਈ ਜੁੰਬਸ ਪਹੁੰਚਾਇਆ ਉਹ ਸ਼ਾਂਤੀ, ਅਮਨ ਤੇ ਵਿਕਾਸ ਵੱਲ ਦੌੜਕੇ ਨਜ਼ਰ ਆ ਰਹੇ ਹਨ। ਕਿੰਨੀ ਤਾਕਤ ਦੇ ਮਾਲਕ ਉਹ ਬਣੇ ਬੈਠੇ ਹਨ ਕਿ ਮਜ਼ਹਬਾਂ ਵਾਲੇ ਬਾਰ ਬਾਰ ਮਦਦ ਲਈ ਉਨ੍ਹਾਂ ਵੱਲ ਝਾਕਦੇ ਹਨ। ਕੀ ਇਹ ਰਾਹ ਠੀਕ ਨਹੀਂ ?

ਸਿਆਣੇ ਆਖਦੇ ਹਨ ਕਿ ਘਟੀਆ, ਘਿਨਾਉਣੇ ਤੇ ਜ਼ਬਰ ਜ਼ੁਲਮ ਦੇ ਢੰਗ ਤਰੀਕਿਆਂ ਨਾਲ ਪ੍ਰਾਪਤ ਕੀਤਾ ਰਾਜਪਾਟ ਕਦੇ ਵੀ ਸੁਖ ਸਾਂਤੀ ਨਾਲ ਮਾਣਿਆਂ ਨਹੀਂ ਜਾ ਸਕਦਾ ਅਤੇ ਨਾ ਹੀ ਮਨੁੱਖਤਾ ਦੀ ਕਚਿਹਰੀ ਅਤੇ ਭਾਈਚਾਰੇ ਦੀ ਸੱਚ ਵਿੱਚ ਉਸ ਦੇ ਵਧੀਆ ਹੋਣ ’ਤੇ ਮਾਣ ਹੀ ਕੀਤਾ ਜਾ ਸਕਦਾ ਹੈ। ਪੁਰਾਣੇ ਵੇਲੇ ਹੋਰ ਸਨ ਪਰ ਅੱਜ ਜਦੋਂ ਹੁਣ ਸਾਰਾ ਸੰਸਾਰ ਇਕ ਇਕਾਈ ਵਿੱਚ ਤਬਦੀਲ ਹੋ ਰਿਹਾ ਹੈ ਤਾਂ ਛੋਟੀ ਤੋਂ ਛੋਟੀ ਉਕਾਈ ਜਾਂ ਗਲਤੀ ਸਾਰੀ ਦੁਨੀਆਂ ਨੋਟ ਕਰਦੀ ਹੈ ਅਤੇ ਉਸ ਦੀ ਚੀਰ-ਫਾੜ ਕਰਦੀ ਹੈ। ਰਾਜ ਪ੍ਰਾਪਤੀ ਦੇ ਪੁਰਾਣੇ, ਘਟੀਆ ਅਤੇ ਘਸੇ ਪਿਟੇ ਅਣਮਨੁੱਖੀ ਤਰੀਕੇ ਵਰਤਣ ਕਰਕੇ ਹੀ ਇਸ ਦੇਸ਼ ਨੂੰ ਪਿਛਲੇ ਢਾਈ ਹਜ਼ਾਰ ਸਾਲਾਂ ਵਿੱਚ ਕੋਈ ਅਜਿਹੀ ਸਖਸ਼ੀਅਤ ਨਹੀਂ ਮਿਲੀ ਜੋ ਬੁੱਧ ਦੀ ਥਾਂ ਲੈ ਸਕੀ ਹੋਵੇ। ਅੱਜ ਵੀ ਇਸ ਦੇਸ਼ ਨੂੰ ਦੂਜੇ ਦੇਸ਼ ਬੁੱਧ ਦਾ ਭਾਰਤ ਕਰਕੇ ਹੀ ਜਾਣਦੇ ਹਨ। ਆਖਰ ਕੀ ਸੀ ਬੁੱਧ ਵਿੱਚ? ਬੱਸ ਸੁਖ ਸ਼ਾਂਤੀ, ਅਮਨ, ਭਾਈਚਾਰਾ, ਆਜ਼ਾਦੀ, ਬਰਾਬਰੀ ਦੀ ਭਾਵਨਾ ਦਾ ਸੰਦੇਸ਼ ਸੀ ਜੋ ਮਨੁੱਖਤਾ ਦੇ ਪੁੰਗਰਨ ਲਈ ਜ਼ਰੂਰੀ ਹੈ, ਉਸ ਦੇ ਵਿਗਸਣ ਲਈ ਲੋੜੀਂਦਾ ਹੈ ਅਤੇ ਉਸ ਦੀ ਖੁਸ਼ਹਾਲੀ ਲਈ ਜਾਮਨ ਹੈ। ਜੇ ਪੁਰਾਣੀ ਸੰਸਕ੍ਰਿਤੀ ਅਤੇ ਪਰੰਪਰਾਵਾਂ ਦੀ ਪ੍ਰਾਪਤੀ ਲਈ ਇਤਿਹਾਸ ਦੇ ਪਹੀਏ ਨੂੰ ਪੁੱਠਾ ਗੇੜਾ ਦੇਣ ਹੀ ਲੱਗੇ ਹੋ ਤਾਂ ਇਸ ਨੂੰ ਬੁੱਧ ਤਕ ਜ਼ਰੂਰ ਲੈ ਕੇ ਜਾਇਓ ਜਿਥੋਂ ਇਸ ਦੇਸ਼ ਦੀ ਕਦੇ ਕੋਈ ਪਛਾਣ ਬਣੀ ਸੀ।

**ਮੁਲਜ਼ਮ ਵੋਹੀ, ਮੁਨਸਿਬ ਵੋਹੀ**
**ਮੁਝੇ ਪਤਾ ਹੈ ਵੋਹ**
**ਕਿਆ ਇਨਸਾਫ ਕਰੇਂਗੇ।**

—0—

## ਧਰਮ

ਰਮੇਸ਼ ਬੱਗਾ ਚੋਹਲਾ
9463132...

ਇਕ ਸਰਕਾਰੀ ਫਾਰਮ ਭਰਦੇ ਸਮੇਂ
ਜਦ ਮੈਂ ਧਰਮ ਵਾਲੇ ਕਾਲਮ ਵਿਚ
ਆਇਆ ਤਾਂ
ਸ਼ਸ਼ੋਪੰਜ ਵਿਚ ਪੈ ਗਿਆ
ਸ਼ਸ਼ੋਪੰਜ ਵਿਚੋਂ ਬਾਹਰ ਆ ਕੇ ਜਦੋਂ ਮੈਂ
ਉਸ ਕਾਲਮ ਵਿਚ
ਇਨਸਾਨੀਅਤ ਭਰ ਦਿਤਾ ਤਾਂ ਮੇਰਾ
ਫਾਰਮ ਅਪ੍ਰਵਾਨ ਕਰ ਦਿੱਤਾ ਗਿਆ,
ਕਿਉਂਕਿ ਇਹ ਧਰਮ ਉਨ੍ਹਾਂ ਦੀ ਸਰਕਾਰੀ
ਧਾਰਮਿਕ ਸੂਚੀ ਵਿਚ ਨਹੀਂ ਸੀ।

—0—

# ਸਿੱਖਾਂ ਨੂੰ ਸਿੱਖੀ ਸਿਧਾਂਤ ਨਾਲ ਨਹੀਂ, ਸ਼ੋਹਰਤ ਨਾਲ ਪਿਆਰ ਹੋ ਗਿਆ ਏ।

*ਬਲਬੀਰ ਸਿੰਘ 'ਬੇਲੀ'*
*7696357646*

ਗੁਰਦੁਆਰੇ ਦੀ ਇਮਾਰਤ ਨੂੰ ਮਾਰਬਲ ਅਤੇ ਰੰਗ ਰੋਗਨ ਨਾਲ ਸੁੰਦਰ ਬਣਾਉਣ ਤੋਂ ਬਾਅਦ ਪ੍ਰਬੰਧਕ ਕਮੇਟੀ ਨੇ ਉਸ ਦੇ ਅੰਦਰ ਗੁਰੂ ਸਾਹਿਬਾਨ ਅਤੇ ਸਿੱਖ ਸ਼ਹੀਦਾਂ ਦੀਆਂ ਮੂਰਤਾਂ (ਤਸਵੀਰਾਂ) ਲਾਉਣ ਲਈ ਮੀਟਿੰਗ ਸੱਦੀ, ਜਿਸ ਵਿੱਚ ਗੁੰਥੀ ਸਿੰਘ ਨੇ ਗੁਰਮਤਿ ਦੇ ਸਬੰਧ ਵਿੱਚ ਵਿਚਾਰ ਪੇਸ਼ ਕੀਤੇ:-

**ਗੁੰਥੀ ਸਿੰਘ:** ਸਿੱਖਾਂ ਦੇ ਗੁਰੂ ਸ਼ਬਦ ਦੀ ਕਮਾਈ ਕਰਨੀ ਏ। ਗੁਰੂ ਗ੍ਰੰਥ ਸਾਹਿਬ ਜੀ, ਸਾਡੇ ਸ਼ਬਦ ਗੁਰੂ ਹਨ। ਅਸੀਂ ਮੱਥਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਟੇਕਣਾ ਹੈ, ਸਿੱਖ ਮੂਰਤਾਂ ਦੇ ਉਪਾਸ਼ਕ ਨਹੀਂ ਹਨ। ਨਾਲੇ ਇਹ ਗੁਰੂ ਸਾਹਿਬਾਨ ਦੀਆਂ ਅਸਲੀ ਮੂਰਤਾਂ ਨਹੀਂ ਹਨ। ਇਹ ਤਾਂ ਚਿੱਤਰਕਾਰ ਦੀ ਕਲਪਨਾ ਹੈ। ਗੁਰੂ ਦੀ ਅਸਲੀ ਮੂਰਤ ਤਾਂ ਗੁਰੂ ਦਾ ਸ਼ਬਦ ਹੀ ਹੈ।

**ਸਕੱਤਰ:** ਬਾਬਾ ਜੀ, ਅਸੀਂ ਮੂਰਤਾਂ ਦੀ ਪੂਜਾ ਥੋੜ੍ਹੀ ਕਰਨੀ ਏ। ਸਿੱਖ ਸੰਗਤਾਂ ਨੂੰ ਇਤਿਹਾਸ ਬਾਰੇ ਜਾਣਕਾਰੀ ਦੇਣ ਲਈ ਇਹ ਮੂਰਤਾਂ (ਤਸਵੀਰਾਂ) ਗੁਰਦੁਆਰੇ ਵਿੱਚ ਲਾਈਆਂ ਜਾ ਰਹੀਆਂ ਹਨ।

**ਗੁੰਥੀ ਸਿੰਘ:** ਸਿੱਖ ਸੰਗਤਾਂ ਨੂੰ ਸਿੱਖੀ ਦੇ ਇਤਿਹਾਸ ਬਾਰੇ ਜਾਣੂ ਕਰਾਉਣ ਲਈ ਈਸਾਈ ਮੱਤ ਵਾਂਗ ਮੁਫਤ ਲਿਟਰੇਚਰ ਵੰਡਿਆ ਜਾਵੇ। ਹੋਰ ਫਾਲਤੂ ਖਰਚੇ ਬੰਦ ਕਰਕੇ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਧਾਰਮਿਕ ਕੈਂਪ ਲਾਏ ਜਾਣ। ਫਿਰ ਵੀ ਜੇਕਰ ਤਸਵੀਰਾਂ ਰਾਹੀਂ ਹੀ ਪ੍ਰਚਾਰ ਕਰਨਾ ਹੈ ਤਾਂ ਇਨ੍ਹਾਂ ਨੂੰ ਰੱਖਣ ਲਈ ਵੱਖਰੇ ਕਮਰੇ ਦਾ ਪ੍ਰਬੰਧ ਹੋਵੇ। ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਉਥੇ ਕਲਪਿਤ ਤਸਵੀਰਾਂ/ਭਾਵੇਂ ਗੁਰੂ ਸਾਹਿਬਾਨ ਦੀਆਂ ਹੀ ਹੋਣ) ਨਹੀਂ ਰੱਖਣੀਆਂ ਚਾਹੀਦੀਆਂ।

**ਖਜ਼ਾਨਚੀ:** ਅਸੀਂ ਤਾਂ ਆਮ ਗੁਰਦੁਆਰਿਆਂ ਵਿੱਚ ਵੇਖਿਆ ਏ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਏ, ਉਥੇ ਕੰਧਾਂ ਨਾਲ ਤਸਵੀਰਾਂ (ਮੂਰਤਾਂ) ਲਟਕ ਰਹੀਆਂ ਹੁੰਦੀਆਂ ਨੇ।

**ਗੁੰਥੀ ਸਿੰਘ:** ਫਿਰ ਤੁਸੀਂ ਇਹ ਵੀ ਦੇਖਿਆ ਹੋਵੇਗਾ ਕਿ ਸੰਗਤਾਂ (ਜਿਨ੍ਹਾਂ ਵਿੱਚ ਬਹੁਤੀਆਂ ਔਰਤਾਂ) ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਤਾਂ ਮੱਥਾ ਟੇਕਣ ਦਾ ਫਰਜ਼ ਹੀ ਪੂਰਾ ਕਰਦੀਆਂ ਹਨ ਪਰ ਮੂਰਤਾਂ ਅੱਗੇ ਕਿੰਨਾ-ਕਿੰਨਾ ਚਿਰ ਮੱਥੇ ਰਗੜੀ ਜਾਂਦੀਆਂ ਨੇ। ਕਈਆਂ ਨੇ ਜੇ ਇਹ ਕਾਲਪਨਿਕ ਮੂਰਤਾਂ ਹੀ ਦਿੱਤੀਆਂ ਹਨ ਤਾਂ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਸਾਰੇ ਹੀ ਗੁਰਦੁਆਰਿਆਂ ਵਿੱਚ ਵੇਖਾ-ਵੇਖੀ ਮਨਮੱਤ ਕਰੀ ਜਾਈਏ।

**ਮੀਤ ਪ੍ਰਧਾਨ:** ਜੋ ਵਿਚਾਰ ਤੁਸੀਂ ਦੱਸ ਰਹੇ ਹੋ, ਕੀ ਕਿਤੇ ਲਿਖੇ ਹਨ?

**ਗੁੰਥੀ ਸਿੰਘ:** ਹਾਂ ਬਿਲਕੁਲ ਲਿਖੇ ਹਨ। ਸਿੱਖ ਰਹਿਤ ਮਰਯਾਦਾ ਵਿੱਚ ਗੁਰਦੁਆਰੇ ਦੇ ਕਾਲਮ 'ਕ' ਵਿੱਚ ਇੰਜ ਲਿਖਿਆ ਹੈ ਕਿ ਗੁਰਦੁਆਰਿਆਂ ਵਿੱਚ ਮੂਰਤੀਆਂ (ਬੁੱਤ) ਬਨਾਉਣੀਆਂ ਜਾਂ ਰੱਖਣੀਆਂ, ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣੇ, ਇਹੋ ਜਿਹੇ ਕਰਮ ਮਨਮਤ ਹਨ।

**ਪ੍ਰਧਾਨ:** ਗੁਰਬਾਣੀ ਦੇ ਪਾਠ ਜਾਂ ਕੀਰਤਨ ਰਾਹੀਂ ਰੋਜ਼ ਹੀ ਸੁਣੀਦਾ ਹੈ:

**"ਗੁਰ ਮੂਰਤਿ ਸਿਉ ਲਾਇ ਧਿਆਨੁ॥**
**ਈਹਾ ਊਹਾ ਪਾਵਹਿ ਮਾਨੁ॥** *(ਗਉੜੀ ਮ: ੪, ਅੰਗ ੧੯੨)*

ਜੇ ਸਾਹਮਣੇ ਗੁਰੂ ਦੀ ਮੂਰਤ (ਤਸਵੀਰ) ਹੋਵੇਗੀ ਤਾਂ ਹੀ ਉਸ (ਗੁਰੂ ਦੀ ਮੂਰਤ) ਦਾ ਧਿਆਨ ਮਨ ਵਿੱਚ ਰੱਖਿਆ ਜਾ ਸਕਦਾ ਹੈ।

**ਗ੍ਰੰਥੀ ਸਿੰਘ:** ਪ੍ਰਧਾਨ ਜੀ, ਤੁਸੀਂ ਗੁਰਦੁਆਰੇ ਦੀ ਇਮਾਰਤ ਨੂੰ ਸੁੰਦਰ ਬਣਾਉਣ ਲਈ ਬਹੁਤ ਸਮਾਂ ਕੱਢਿਆ ਏ, ਪਰ ਜੇ ਕਿਤੇ ਗੁਰਮਤਿ ਨੂੰ ਸਮਝਣ ਲਈ ਥੋੜ੍ਹਾ ਜਿਹਾ ਵਕਤ ਲਾਇਆ ਹੁੰਦਾ ਤਾਂ ਅੱਜ ਤੁਸੀਂ "ਗੁਰ ਮੂਰਤਿ ਸਿਉ ਲਾਇ ਧਿਆਨੁ" ਦੇ ਅੱਖਰੀਂ ਅਰਥ ਨਾ ਕਰਦੇ ਸਗੋਂ ਗੁਰੂ ਦੀ ਮੂਰਤ ਦਾ ਅਸਲੀ ਅਰਥ ਕੀ ਹੈ? ਸਮਝ ਜਾਂਦੇ।

**ਪ੍ਰਧਾਨ:** (ਜ਼ਰਾ ਤਲਖੀ ਨਾਲ) ਫਿਰ ਗੁਰੂ ਦੀ ਮੂਰਤ ਦੇ ਅਰਥ ਤੁਸੀਂ ਕੀ ਦੱਸਦੇ ਹੋ?

**ਗ੍ਰੰਥੀ ਸਿੰਘ:** ਗੁਰੂ ਦੀ ਮੂਰਤ ਤੋਂ ਕੀ ਭਾਵ ਹੈ, ਇਸ ਬਾਰੇ ਮੈਂ ਨਹੀਂ ਭਾਈ ਗੁਰਦਾਸ ਜੀ ਦੱਸਦੇ ਹਨ: "ਗੁਰੂ ਮੂਰਤਿ ਗੁਰ ਸਬਦ ਹੈ, ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ" ਇਸ ਦਾ ਭਾਵ ਇਹ ਹੈ ਕਿ ਇਕ ਸਿੱਖ ਲਈ ਗੁਰੂ ਵਲੋਂ ਦਿੱਤਾ ਹੋਇਆ ਉਪਦੇਸ਼ (ਸ਼ਬਦ ਹੀ ਗੁਰ ਦਾ ਅਸਲ ਸਰੂਪ (ਮੂਰਤਿ/ਤਸਵੀਰ) ਹੈ। ਅੰਮ੍ਰਿਤ ਵੇਲੇ, ਸਤਿ ਸੰਗਤਿ ਵਿੱਚ ਬੈਠਕੇ ਸਿੱਖ ਇਹ ਉਪਦੇਸ਼ ਗ੍ਰਹਿਣ ਕਰਦਾ ਹੈ।

**ਗੁਰ ਮੂਰਤਿ ਸਿਉ ਲਾਇ ਧਿਆਨੁ॥**
**ਈਹਾ ਊਹਾ ਪਾਵਹਿ ਮਾਨੁ॥**

ਦਾ ਅਰਥ ਹੈ ਕਿ, ਹੇ ਭਾਈ ਗੁਰੂ ਦੇ ਅਸਲ ਸਰੂਪ (ਗੁਰੂ ਸ਼ਬਦ) 'ਤੇ ਆਪਣਾ ਧਿਆਨ ਲਾ, ਇਸ ਤਰ੍ਹਾਂ ਕਰਨ ਨਾਲ ਤੈਨੂੰ ਇਸ ਸੰਸਾਰ ਅਤੇ ਅਗਲੀ ਦਰਗਾਹ ਦੋਨਾਂ ਵਿੱਚ ਸਤਿਕਾਰ ਮਿਲੇਗਾ। ਕਿਉਂ ਪ੍ਰਧਾਨ ਜੀ, ਠੀਕ ਹੈ ਨਾ, ਗੁਰੂ ਦਾ ਸ਼ਬਦ ਹੀ ਗੁਰੂ ਦੀ ਮੂਰਤਿ ਹੈ।

ਗੁਰੂ ਦੀ ਮੂਰਤਿ ਬਾਰੇ ਗੁਰਮਤਿ ਵਿਚਾਰਧਾਰਾ ਸਮਝਣ ਦੇ ਬਾਵਜੂਦ ਵੀ ਪ੍ਰਬੰਧਕ ਕਮੇਟੀ ਨੇ ਗੁਰਦੁਆਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਸਥਾਨ ਵਿੱਚ ਗੁਰੂ ਸਾਹਿਬਾਨਾਂ ਅਤੇ ਸਿੱਖ ਸ਼ਹੀਦਾਂ ਦੀਆਂ ਤਸਵੀਰਾਂ ਲਗਾ ਦਿੱਤੀਆਂ। ਇਹ ਗੁਰਦੁਆਰਾ ਕਿਸ ਬਰਾਦਰੀ ਨਾਲ ਸੰਬੰਧਿਤ ਹੈ ਇਸ ਬਾਰੇ ਆਉਂਦੇ ਜਾਂਦੇ ਰਾਹੀਆਂ ਨੂੰ ਦੂਰੋਂ ਪਤਾ ਲੱਗੇ, ਇਸ ਸੋਚ ਅਧੀਨ ਬਰਾਦਰੀ ਨਾਲ ਸੰਬੰਧਤ ਭਗਤ ਜੀ ਦੀ ਵੱਡੇ ਆਕਾਰ ਦੀ ਮੂਰਤ, ਸਥਾਪਨ ਵੇਲੇ ਸਿੱਖ ਸੰਗਤਾਂ ਦੀ ਭਾਰੀ ਇਕੱਤਰਤਾ ਹੈ। ਇਸ ਇਕੱਠ ਵਿੱਚ ਗ੍ਰੰਥੀ ਸਿੰਘ ਵੀ ਖੜਾ ਹੈ। ਭਾਈ ਗੁਰਮੁੱਖ ਸਿੰਘ ਮਾਣ ਸਕੂਟਰ ਰੋਕਦਾ ਹੈ। ਗ੍ਰੰਥੀ ਸਿੰਘ ਨਾਲ ਫਤਹਿ ਦੀ ਸਾਂਝ ਕਰਕੇ:-

**ਗੁਰਮੁੱਖ ਸਿੰਘ** (ਪੁੱਛਦਾ ਹੈ) ਭਾਈ ਸਾਹਿਬ ਜੀ, ਸਿੱਖ ਸੰਗਤਾਂ ਭਾਰੀ ਗਿਣਤੀ ਵਿੱਚ ਇਕੱਤਰ ਹਨ, ਕੀ........ ਅੱਜ ਗੁਰਦੁਆਰੇ ਵਿੱਚ ਕਥਾ/ਕੀਰਤਨ ਦਾ ਕੋਈ ਖਾਸ ਸਮਾਗਮ ਹੈ?

**ਗ੍ਰੰਥੀ:** ਉਧਰ ਸਾਹਮਣੇ ਤਾਂ ਵੇਖੋ, ਭਗਤ ਜੀ ਦੀ ਮੂਰਤੀ ਮੁੱਖ ਗੇਟ ਉੱਤੇ ਲਾਈ ਜਾ ਰਹੀ ਹੈ।

**ਗੁਰਮੁੱਖ ਸਿੰਘ:** (ਹੈਰਾਨੀ ਨਾਲ) ਤੁਸੀਂ ਇਸ ਸਬੰਧੀ ਦੱਸਿਆ ਨਹੀਂ ਕਿ, "ਸਿੱਖ ਸ਼ਬਦ ਦੀ ਕਮਾਈ ਕਰਨ ਵਾਲੇ ਹਨ, ਮੂਰਤਾਂ ਦੇ ਪੁਜਾਰੀ ਨਹੀਂ? ਗੁਰਦੁਆਰਿਆਂ ਦੇ ਵਿਚੋਂ ਤਾਂ ਮੂਰਤੀ ਦੀ ਪੂਜਾ ਨਾ ਕਰਨ ਦਾ ਉਪਦੇਸ਼ ਮਿਲਦਾ ਹੈ, ਕੀ ਹੁਣ ਗੁਰਦੁਆਰੇ ਦੇ ਅੰਦਰ ਜਾਣ ਲੱਗਿਆ ਸਿੱਖ ਪਹਿਲਾਂ ਮੂਰਤ ਅੱਗੇ ਸਿਰ ਝੁਕਾਉਣਗੇ ! ਤੇ ਫਿਰ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ .......। ਭਾਈ ਸਾਹਿਬ ਜੀ, ਤੁਸੀਂ ਦੱਸਣਾ ਕਿ ਗੁਰੂ ਦਾ ਸ਼ਬਦ ਹੀ ਗੁਰੂ ਦੀ ਅਸਲੀ ਮੂਰਤ ਹੈ।

**ਗ੍ਰੰਥੀ ਸਿੰਘ:** ਸਭ ਕੁਝ ਦੱਸਿਆ ਸੀ, ਭਾਈ ਗੁਰਮੁੱਖ ਸਿੰਘ ਜੀ, ਪਰ ਗ੍ਰੰਥੀ ਸਿੰਘਾਂ ਦੀ ਕੌਣ ਮੰਨਦਾ ਹੈ, ਇਥੇ ਤਾਂ ਸਿੱਖਾਂ ਨੂੰ ਸਿੱਖੀ ਦੇ ਸਿਧਾਂਤਾਂ ਨਾਲ ਨਹੀਂ ਸ਼ੁਹਰਤ ਨਾਲ ਪਿਆਰ ਹੈ।

**ਗੁਰਮੁੱਖ ਸਿੰਘ:** (ਹੈਰਾਨੀ ਨਾਲ) ਔਹ......... ਤਖਤ ਪੋਸ਼ 'ਤੇ ਚਿੱਟੀ ਚਾਦਰ ਨਾਲ ਕੀ ਢੱਕਿਆ ਏ?

**ਗ੍ਰੰਥੀ ਸਿੰਘ:** ਮੂਰਤੀ ਸਥਾਪਨਾ ਦੀ ਖੁਸ਼ੀ ਅੰਦਰ, ਲੱਡੂ ਵੰਡਣ ਵਾਸਤੇ ਢੱਕਕੇ ਰੱਖੇ ਹਨ।

**ਗੁਰਮੁੱਖ ਸਿੰਘ:** (ਸਿੱਖ ਸੰਗਤਾਂ ਵੱਲ ਵੇਖਕੇ, ਵਿਅੰਗ ਨਾਲ ਕਹਿੰਦਾ ਹੈ)

*"ਵਾਹ ਸਿੱਖੋ, ਕੈਸੇ ਸਿੱਖ ਹੋ ਤੁਸੀਂ,*
*ਤੁਸੀਂ ਤਾਂ ਰਤਾ ਨਾ ਸੰਗਦੇ ਹੋ।*
*ਗੁਰੂ ਦੀ ਮੱਤ ਵੱਲ ਪਿੱਠ ਕਰਕੇ,*
*ਮਾਣੋ ਖੁਸ਼ੀਆਂ ਮਠਿਆਈਆਂ ਵੰਡਦੇ ਹੋ।"*

—0—

# ਅਕਾਲ ਪੁਰਖ ਦੀ ਬਜਾਏ ਅਸੀਂ "ਭਗਉਤੀ" ਨੂੰ ਕਿਉਂ ਸਿਮਰਦੇ ਹਾਂ ?

*ਰਣਬੀਰ ਸਿੰਘ*
*9463386747*

ਪਿਛਲੇ ਦਿਨਾਂ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮੇਰੇ ਸਾਹਮਣੇ ਭਗਉਤੀ ਲਫ਼ਜ਼ ਵਾਲੀਆਂ ਜੋ ਤੁਕਾਂ ਆਈਆਂ ਉਨ੍ਹਾਂ ਦਾ ਵੇਰਵੇ ਇਸ ਪ੍ਰਕਾਰ ਹੈ।

1. ਭਗਉਤੀ ਰਹਤ ਜੁਗਤਾਂ॥ *ਅੰਗ 71*
2. ਸੋ ਭਗਉਤੀ ਜੋ ਭਗਵੰਤੈ ਜਾਣੈ॥ *ਅੰਗ 88*
3. ਐਸਾ ਭਗਉਤੀ ਉਤਮੁ ਹੋਇ॥ *ਅੰਗ 88*
4. ਅੰਤਰਿ ਕਪਟੁ ਭਗਉਤੀ ਕਹਾਏ॥ *ਅੰਗ 88*
5. ਭਗਉਤੀ ਭਗਵੰਤ ਭਗਤਿ ਕਾ ਰੰਗ॥ *ਅੰਗ 274*
6. ਤਿਸ ਭਗਉਤੀ ਕੀ ਮਤਿ ਊਤਮ ਹੋਵੈ॥ *ਅੰਗ 274*
7. ਨਾਨਕ ਐਸਾ ਭਗਉਤੀ ਭਗਵੰਤ ਕੋ ਪਾਵੈ॥ *ਅੰਗ 274*
8. ਕੋਈ ਕਹਤਉ ਅਨੰਨਿ ਭਗਉਤੀ॥ *ਅੰਗ 912*
9. ਭਗਉਤੀ ਮੁਦ੍ਰਾ ਮਨ ਮੋਹਿਆ ਮਾਇਆ॥ *ਅੰਗ 1348*

ਉਪਰੋਕਤ ਤੁਕਾਂ ਦੇ ਵਿੱਚ ਆਏ ਹੋਏ ਭਗਉਤੀ ਸ਼ਬਦ ਦੇ ਮਤਲਬ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮੁਤਾਬਿਕ ਇਸ ਪ੍ਰਕਾਰ ਹਨ:-

"ਵੈਸ਼ਨਵ ਭਗਤ, ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਦਾ ਭਗਤ, ਜੋ ਨੱਚਣ ਕੁੱਦਣ ਦੇ ਰਾਹੀ ਆਪਣੀ ਭਗਤੀ ਜਾਹਰ ਕਰਦਾ ਹੈ, ਭਗਵਾਨ ਦਾ ਉਪਾਸ਼ਕ, ਪਵਿਤਰ ਆਤਮਾ, ਭਗਵਾਨ ਦੀ ਭਗਤੀ ਕਰਨ ਵਾਲਾ।"

ਜਦੋਂ ਤੋਂ ਮੈਂ ਭਗਉਤੀ ਦੇ ਇਹ ਅਰਥ ਪੜ੍ਹੇ ਹਨ ਉਦੋਂ ਤੋਂ ਮੇਰਾ ਮਨ ਇਕ ਗੱਲ ਲਗਾਤਾਰ ਸੋਚੀ ਜਾ ਰਿਹਾ ਹੈ ਕਿ ਗੁਰੂ ਸਾਹਿਬਾਂ ਨੇ ਆਪਣੀ ਬਾਣੀ ਰਾਹੀਂ ਸਾਨੂੰ ਇਕ ਅਕਾਲ ਪੁਰਖ ਦੀ ਅਰਾਧਨਾ ਦਾ ਉਪਦੇਸ਼ ਦਿੱਤਾ ਹੈ। ਇਕ ਰੱਬ ਨਾਲ ਜੋੜਿਆ ਹੈ ਤੇ ਏਹੀ ਸਮਝਾਇਆ ਹੈ ਕਿ ਅਕਾਲ ਪੁਰਖ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ ਜੋ ਕੁਛ ਕਰ ਸਕੇ। ਅਕਾਲ ਪੁਰਖ ਹੀ ਪੈਦਾ ਕਰਨ ਵਾਲਾ ਹੈ, ਅਕਾਲ ਪੁਰਖ ਹੀ ਪਾਲਣ ਵਾਲਾ ਹੈ ਤੇ ਅਕਾਲ ਪੁਰਖ ਹੀ ਮਾਰਨ ਵਾਲਾ ਹੈ, ਇਸ ਲਈ ਹਮੇਸ਼ਾ ਉਸ ਨੂੰ ਯਾਦ ਰਖੋ, ਉਸੇ ਦੀ ਅਰਾਧਨਾ ਕਰੋ, ਉਸ ਦਾ ਹੀ ਮਿਸਰਨ ਕਰੋ ਤੇ ਉਸੇ ਅੱਗੇ ਹੀ ਅਰਦਾਸ ਬੇਨਤੀ ਕਰੋ, ਕਿਉਂਕਿ ਉਹ ਸਰਬ ਸ਼ਕਤੀ ਮਾਨ ਹੈ। ਬੇਅੰਤ ਸ਼ਬਦ ਸਾਡੇ ਵਾਸਤੇ ਸਤਿਗੁਰਾਂ ਨੇ ਉਚਾਰਣ ਕੀਤੇ ਤੇ ਸਾਨੂੰ ਸਮਝਾਇਆ ਕਿ ਬਹੁਤ ਮੁਸੀਬਤ ਹੋਵੇ, ਪੈਸਾ ਧੇਲਾ ਵੀ ਪਾਸ ਨਾ ਹੋਵੇ, ਰਿਸ਼ਤੇਦਾਰ, ਦੋਸਤ ਮਿੱਤਰ ਵੀ ਸਾਥ ਛੱਡ ਜਾਣ, ਐਸੇ ਵੇ ਲੇ ਜੇ ਤੁਸੀਂ ਉਸ ਪ੍ਰਮਾਤਮਾ ਅਕਾਲ ਪੁਰਖ ਨੂੰ ਯਾਦ ਕਰ ਲਵੋ ਤਾਂ ਉਹ ਤੁਹਾਨੂੰ ਤੱਤੀ ਹਵਾ ਵੀ ਨਹੀਂ ਲੱਗਣ ਦੇਦਾਂ। ਫਿਰ ਐਸੇ ਸਰਬਸ਼ਕਤੀ ਮਾਨ ਅਕਾਲ ਪੁਰਖ ਨੂੰ ਛੱਡ ਕੇ ਅਸੀਂ ਅਰਦਾਸ ਦੇ ਵਿੱਚ ਸਭ ਤੋਂ ਪਹਿਲਾਂ ਭਗਉਤੀ ਨੂੰ ਕਿਉਂ ਸਿਮਰਦੇ ਹਾਂ? ਕੀ ਪ੍ਰਮਾਤਮਾ ਦੀ ਭਗਤੀ ਕਰਨ ਵਾਲਾ, ਵੈਸ਼ਨਵ ਭਗਤ ਪ੍ਰਮਾਤਮਾ ਨਾਲੋਂ ਜ਼ਿਆਦਾ ਸ਼ਕਤੀਵਾਨ ਹੈ? ਕਈ ਸਜਣ ਭਗਉਤੀ ਦਾ ਅਰਥ ਕਿਰਪਾਨ ਦਸਦੇ ਹਨ। ਕੀ ਕਿਰਪਾਨ ਤੁਹਾਡੇ ਦਿਲ ਦੀ ਅਰਦਾਸ ਸੁਣ ਸਕਦੀ ਹੈ? ਇਹ ਤਾਂ ਜਿਸ ਦੇ ਹੱਥ ਵਿੱਚ ਹੈ ਉਸੇ ਦੀ ਹੀ ਰਾਖੀ ਕਰੇਗੀ। ਸਾਡੇ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ ਤੇ ਸਾਨੂੰ ਗੁਰੂ ਸਾਹਿਬ ਦੇ ਦਸੇ ਮੁਤਾਬਿਕ ਪਹਿਲਾਂ ਅਕਾਲ ਪੁਰਖ ਨੂੰ ਹੀ ਸਿਮਰਨਾਂ ਚਾਹੀਦਾ ਹੈ, ਕਿਸੇ ਹੋਰ ਨੂੰ ਨਹੀਂ। ਸ਼ਾਇਦ ਇਸ ਕਰਕੇ ਅੱਜ ਅਕਾਲ ਪੁਰਖ ਸਾਡੀਆਂ ਅਰਜੋਈਆਂ ਨਹੀਂ ਸੁਣ ਰਿਹਾ। ਕੌਮ ਨੂੰ ਹਰ ਵੇਲੇ ਨਮੋਸ਼ੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਸਾਡੀਆਂ ਅਰਦਾਸਾਂ ਬਿਰਥੀਆਂ ਜਾ ਰਹੀਆਂ ਹਨ, ਲੇਕਿਨ ਗੁਰੂ ਫੁਰਮਾਨ ਹੈ "ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ, ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ॥" ਅੰਗ 819 ਲੋੜ ਹੈ ਪਰਮਾਤਮਾ ਅਗੇ ਬੇਨਤੀ ਕਰਨ ਦੀ, ਨਾ ਕਿ ਪਰਮਾਤਮਾ ਦੇ ਸੇਵਕ ਅੱਗੇ।

—0—

# ਮੇਰਾ ਵਿਚਾਰ ਅਤੇ ਵਿਸਥਾਰ –
# ਸਿੱਖ ਧਾਰਾ ਮੁੱਖ ਧਾਰਾ

*ਗਿ: ਨਾਹਰ ਸਿੰਘ 'ਨਾਹਰ'*
*9888215699*

ਵੱਡੇ ਦਿਨ ਤੇ ਵੱਡੀ ਗੱਲ – ਕੋਈ ਭੀ ਵਿਅਕਤੀ, ਕਿਸੇ ਭੀ ਦੂਸਰੇ ਵਿਅਕਤੀ ਨਾਲ ਕਿਸੇ ਭੀ ਸਮੇਂ, ਕਿਸੇ ਭੀ ਵਸਤੂ ਵਿਸ਼ੇ, ਅਕਾਰ ਪ੍ਰਕਾਰ ਨਾਲ ਵਿਭਿੰਨ ਰਾਇ ਨਹੀਂ ਰੱਖ ਸਕਦਾ। ਜੇਕਰ ਹੈ ਤਾਂ ਆਰਜ਼ੀ ਹੈ, ਜੋ ਲਗਾਤਾਰ ਵਿਚਾਰ ਵਟਾਂਦਰੇ ਨਾਲ ਇੱਕ ਹੋ ਜਾਂਦੀ ਹੈ, ਸੱਚ ਤੇ। ਭਾਸ਼ਾਵਾਂ ਦਾ ਭੀ ਬਹੁਤਾਂ ਰੇੜਕਾ ਨਹੀਂ ਹੈ। ਇਹ ਪੜ੍ਹਨ ਲਈ ਮੇਰੇ ਪਿਛਲੇ ਅੰਕਾਂ ਵਿੱਚ ਜੋ "ਭਾਈ ਦਿੱਤ ਸਿੰਘ ਪੱਤ੍ਰਿਕਾ" ਵਿੱਚ ਛੱਪ ਚੁੱਕੇ ਹਨ, ਤੁਸੀਂ ਪੜ੍ਹ ਸਕਦੇ ਹੋ।

ਗੁਰੂ ਨਾਨਕ ਦੇਵ ਜੀ ਵੱਲੋਂ ਸੱਚ ਦੀ ਸਰਾਹਣਾ ਕਿ "ਸੱਚ ਸਭਨਾਂ ਹੋਏ ਦਾਰੂ, ਪਾਪ ਕੱਢੇ ਧੋਏ" ਬਿਲਕੁਲ ਢੁਕਵੀਂ ਹੈ।

ਸਿੱਖ ਧਾਰਾ ਮੁੱਖ ਧਾਰਾ ਦੇ ਅਨੇਕਾਂ ਕਾਰਨ ਹਨ। ਜਿਨ੍ਹਾਂ ਨੂੰ ਅਸੀਂ ਅਣਗੌਲਿਆ ਕਰੀ ਬੈਠੇ ਹਾਂ। ਹੋਰ ਪੀਰਾਂ ਪੈਗੰਬਰਾਂ ਤੋਂ ਵੱਖ ਉਨ੍ਹਾਂ ਆਪਣੀ ਮਾਤ ਭੂਮੀ ਪ੍ਰਤੀ ਸਨੇਹ ਜਾਹਰ ਕਰਦੇ ਹੋਏ ਸਿੱਖ ਧਾਰਾ ਵਿੱਚ ਦੇਸ ਭਗਤੀ ਦਾ ਮੁੱਢ ਬੰਨਿਆਂ। ਕਿ "ਖੁਰਾਸਾਨ ਖਸਮਾਨਾ ਕੀਆ ਹਿੰਦੋਸਤਾਨ ਡਰਾਇਆ। ਏਤੀ ਮਾਰ ਪਈ ਕੁਰਲਾਣੇ। ਤੈਂ ਕੀ ਦਰਦ ਨਾ ਆਇਆ।" ਕੀ ਇਹ ਗੱਲ ਮਾਮੂਲੀ ਹੈ? ਕੀ ਇਹ ਦੇਸ਼ ਭਗਤੀ ਦਾ ਮੁੱਢ ਨਹੀਂ ਬੰਨਦੀ।

ਦੂਸਰੇ ਗੁਰੂਆਂ ਇਸੇ ਰੰਗ ਨੂੰ ਇਸ਼ਕ ਹਕੀਕੀ ਵਿੱਚ ਬਦਲਿਆ। ਗੁਰੂ ਅੰਗਦ ਦੇਵ ਨੇ ਲੋਕ ਭਾਸ਼ਾ ਗੁਰਮੁਖੀ ਲਿਪੀ ਵਿੱਚ ਆਮ ਲੋਕਾਂ ਦੀ ਹਕੀਕੀ ਗਿਆਨ ਪ੍ਰਤੀ ਪਹੁੰਚ ਸੁਖੈਨ ਬਣਾਈ।

ਗੁਰੂ ਅਮਰਦਾਸ ਨੇ ਧਾਰਮਿਕ ਕਾਰਜਾਂ ਨੂੰ ਦੇਸ਼ ਭਗਤੀ ਦੇ ਰੰਗ ਵਿੱਚ ਰੰਗਦਿਆਂ ਬਉਲੀਆਂ, ਸਰੋਵਰ ਅਤੇ ਆਨੰਦ ਸਾਹਿਬ ਦੀ ਕ੍ਰਿਤ ਕੋਈ ਸਧਾਰਣ ਗੱਲ ਨਹੀਂ। ਅਨੇਕਤਾ ਵਿੱਚ ਏਕਤਾ ਦੇ ਰੰਗ ਵਿੱਚ ਰੰਗੇ ਹੋਏ ਗੁਰੂ ਸਾਹਿਬ ਸੇਵਾ ਸਿਮਰਨ ਅਤੇ ਰੱਬ ਵਿੱਚ ਅਭੇਦ ਹੋਏ।

ਗੁਰੂ ਰਾਮਦਾਸ ਜੀ ਨੇ ਦੇਸ਼ ਦੀ ਮੁੜ ਉਸਾਰੀ ਲਈ ਟਾਊਨ ਪਲੈਨਿੰਗ ਚਾਲੂ ਕੀਤੀ ਅਤੇ ਚੱਕ ਰਾਮਦਾਸ, ਸ੍ਰੀ ਅੰਮ੍ਰਿਤਸਰ ਵਸਾਇਆ। ਹੋਰ ਕਾਰਜਾਂ ਰਾਹੀਂ ਸੇਵਾ ਤੇ ਸਿਮਰਨ ਨੂੰ ਭਗਤੀ ਸ਼ਕਤੀ ਵਿੱਚ ਨਿਪੁੰਨਤਾ ਹਾਸਲ ਕੀਤੀ। ਕੀ ਇਹ ਸੇਵਾ ਦੇਸ਼ ਅਤੇ ਕੌਮ ਲਈ ਦੇਸ਼ ਭਗਤੀ ਤੋਂ ਘੱਟ ਹੈ ? ਕੀ ਦੇਸ਼ ਦੇ ਵਿਕਾਸ ਲਈ ਸੇਵਾ ਸਿਮਰਨ ਅਮਨ ਦਾ ਪੱਕਾ ਜਾਮਨ ਨਹੀਂ। ਕੀ ਅਮਨ ਬਿਨਾਂ ਦੇਸ਼ ਵਿਕਾਸ ਸੰਭਵ ਹੈ, ਜਿਸ ਦੇ ਸਿੱਖ ਜਾਮਨ ਹਨ।

ਅਸਲ ਵਿੱਚ ਗੁਰੂਆਂ ਤੋਂ ਵਰੋਸਾਈ ਸਿੱਖ ਧਾਰਾ ਜਿਥੇ ਸਮਾਜ ਦੇ ਅਮਨ ਤੇ ਵਿਕਾਸ ਦੀ ਜਾਮਨ ਹੈ ਉਥੇ ਹੋਰ ਨਸਲਾਂ ਅਤੇ ਬਾਕੀ ਸਮਾਜ ਲਈ ਭੀ ਸਿੱਖ ਪਹਿਰੇ ਦਾਰ ਦਾ ਕੰਮ ਕਰਦਾ ਹੈ। ਵੇਖੋ ਹੋਰ ਮੁਲਕਾਂ ਵਿੱਚ ਸਿੱਖਾਂ ਦਾ ਰੋਲ।

ਗੁਰੂ ਅਰਜਨ ਦੇਵ ਜੀ ਨੇ ਸਮਾਜ ਅਤੇ ਧਰਮ ਦੀ ਨੀਂਹ ਗੂੜੀ ਰੱਖਣ ਵਾਸਤੇ ਮੀਆਂ ਮੀਰ ਜੀ ਤੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਉਪਰੰਤ ਅਟੱਲ ਸਚਾਈ ਲਈ, ਸੱਚ ਲਈ ਅਨੂਠੀ ਸ਼ਹਾਦਤ ਦਿੱਤੀ।

ਗੁਰੂ ਹਰਗੋਬਿੰਦ ਸਾਹਿਬ ਨੇ ਜਿਥੇ ਮੀਰੀ ਪੀਰੀ ਦਾ ਸੁਮੇਲ ਸਮਾਜਕ ਵਿਕਾਸ ਲਈ ਜ਼ਰੂਰੀ ਕੀਤਾ ਇਸ ਨੂੰ ਸਮਝਣ ਦੀ ਹੋਰ ਜ਼ਰੂਰਤ ਹੈ। ਸਮਾਜਕ ਢਾਚਾਂ ਪਵਿੱਤਰ ਰਿਸ਼ਤਿਆਂ ਦੀ ਗੰਢ ਹੈ। ਇਸ ਕਾਰਣ ਮੀਰੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਪਵਿੱਤਰ ਵਿਚਾਰਾਂ ਦੀ ਗੰਢ ਹੈ। ਇਸ ਕਾਰਣ ਪੀਰੀ ਹੈ। ਪੀਸਣਾਂ (ਖੋਜਣਾ) । ਕੀ ਇਹ ਕਾਰਜ ਸਦਾਚਾਰੀ ਨਹੀਂ ? ਜੋ ਸਮਾਜ ਦੀ ਰੀੜ੍ਹ ਦੀ ਹੱਡੀ ਹਨ ?

ਸ੍ਰੀ ਹਰਕ੍ਰਿਸ਼ਨ ਜੀ ਨੇ ਗੂੰਗੇ ਤੋਂ ਗੀਤਾ ਪੜ੍ਹਾਈ। ਦਿੱਲੀ ਰੋਗੀਆਂ ਦੀ ਸੇਵਾ ਹੱਥੀਂ ਕਰਦੇ ਰਹੇ। ਕੀ ਇਹ ਦੇਸ਼ ਭਗਤੀ ਜਾਂ ਸਿੱਖ ਧਾਰਾ ਨਹੀਂ ? ਕੀ ਇਹ ਸੱਚ ਨਹੀਂ? ਤਾਂ ਸਿੱਖ ਧਾਰਾ ਨੂੰ ਮੁੱਖ ਧਾਰਾ ਮੰਨਣ ਵਿੱਚ ਦੇਰੀ ਅਤੇ ਭੁੱਲ ਕਿਉਂ ਹੈ ?

ਕੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਗੁਰੂ ਘਰ ਦੀ ਸਿਖਿਆਂ ਤੋਂ ਉਲਟ ਚੱਲਣ ਵਾਲੇ ਰਾਮ ਰਾਏ ਨੂੰ ਗੁਰੂ ਘਰੋਂ ਛੇਕਿਆ ਨਹੀਂ ? ਕੀ ਇਹ ਮਮੂਲੀ ਗੱਲ ਹੈ ? ਕੀ ਇਹ ਸਿੱਖ ਧਾਰਾ ਨਹੀਂ ? ਅੱਜਕੱਲ ਕੀ ਹੋਰ ਰਿਹਾ ਹੈ ? ਨੰਨੀ ਬੱਚੀ ਅੱਗੇ, ਪਰ ਟਕਸਾਲੀ ਦੱਬੇ।

ਕੀ ਗੁਰੂ ਤੇਗ ਬਹਾਦਰ ਹਿੰਦ ਦੀ ਚਾਂਦਰ ਬਿਨਾਂ ਸਿੱਖ ਧਾਰਾ ਤੋਂ ਹੀ ਸੀ ? ਅੱਜ ਕੱਲ ਕਿਉਂ ਸਿੱਖਾਂ ਨੂੰ ਦਬਾਉਣ ਲਈ ਭਾਂਤ ਸੁਭਾਂਤੀ ਹੱਥ ਕੰਡੇ ਵਰਤੇ ਜਾ ਰਹੇ ਹਨ?

ਕੀ ਗੁਰੂ ਗੋਬਿਦ ਸਿੰਘ ਜੀ ਨੇ ਦੇਸ਼ ਭਗਤੀ ਹਿੱਤ ਗੁਰੂ ਖਾਲਸਾ ਪੰਥ ਅਤੇ ਸਾਰੇ ਹਿੰਦੋਸਤਾਨ ਦੀ ਆਬਰੂ ਲਈ ਨਹੀਂ ਵਾਰਿਆ?

ਦੇਸ਼ ਦੀਆਂ ਸਾਰੀਆਂ ਰਾਗ ਰਾਗਨੀਆਂ ਅਤੇ ਸਾਰੇ ਭਗਤਾਂ ਦੀ ਬਾਣੀ ਗੁਰੂ ਗਰੰਥ ਵਿੱਚ ਛਾਪ ਕੇ ਦੇਸ਼ ਭਗਤੀ ਨਹੀਂ ਕੀਤੀ? ਕੀ ਪੰਜ ਪਿਆਰੇ ਪੰਜ ਗੁਣ ਭਾਰਤੀ ਸਮਾਜ ਹੀ ਨਹੀਂ ਦੁਨੀਆਂ ਦੇ ਹਰ ਵਰਗ ਅਤੇ ਧਰਮ ਲਈ ਰੋਸ਼ਨ ਮੀਨਾਰ ਦਾ ਕੰਮ ਨਹੀਂ ਕਰਦੇ।

ਕੀ ਗੁਰੂ ਹਰਗੋਬਿੰਦ ਸਾਹਿਬ ਨੇ 52 ਰਾਜਿਆਂ ਨੂੰ ਰਿਹਾ ਕਰਵਾ ਕੇ ਸਿੱਖ ਧਾਰਾ ਸਥਾਪਤ ਨਹੀਂ ਕੀਤੀ ? ਕੀ ਕਸਰ ਬਾਕੀ ਹੈ ? ਇਹ ਕਿੱਥੇ ਹੈ ? ਗਦਾਰਾਂ ਨੂੰ ਜੋ ਦੇਸ਼ ਦੀ ਆਬਰੂ ਨੂੰ ਢਾਅ ਲਾ ਰਹੇ ਹਨ, ਕਟਹਿਰੇ ਵਿੱਚ ਨੰਗਾ ਕਰਕੇ ਪਛਾਨਣਦੀ ਲੋੜ ਨਹੀਂ ? ਅਖੀਰ ਵਿੱਚ ਭਰਾਵੋ ਮੇਰੀ ਇਕੋ ਬੇਨਤੀ ਇਸ ਪ੍ਰਕਾਰ ਹੈ।

ਸੱਚ ਤੇ ਆਪਾਂ ਸਭ ਇਕ ਹਾਂ।
ਝੂਠ ਤੇ ਨਾ ਮੁਤਫਿਕ ਹਾਂ।
ਸਹੀ ਸਮਝ ਦੇ ਬਾਝੋਂ ਨਾਹਰ,
ਤਾਹੀਉਂ ਆਪਾਂ ਨਿੱਚ ਹਾਂ।

ਕੀ ਸੱਚ ਦੀ ਸੇਵਾ ਮਨੁੱਖਤਾ ਦੀ ਸੇਵਾ ਨਹੀਂ? ਫਿਰ ਕਿਉਂ ਆਪਾਂ ਅਵੇਸਲੇ ਹਾਂ। ਪਿਉਂ ਦਾਦੇ ਦਾ ਖੋਹ ਲਾ ਕੇ ਵੇਖੋ ਖਜ਼ਾਨਾ। ਕਿਉਂ ਫਿਰ ਭੀ ਕੰਮ ਕਰਦੇ ਹੋ ਅਹਿਮ ਨਾ।

ਮੇਰੇ ਹੇਠ ਲਿਖੇ ਵਿਚਾਰ ਇਸ ਸਭ ਉਪਰੋਕਤ ਕਥਨਾਂ ਦੀ ਪ੍ਰੋੜਤਾ ਕਰਦੇ ਹਨ।

ਤੱਤ ਗਿਆਨ ਦੀ ਕਮੀਨੇ,
ਪੈਦਾ ਕੀਤੇ ਜੱਗ ਵਿੱਚ 'ਨਾਹਰ'
ਹਰ ਕਿਸਮ ਦੀ ਗਮੀ ਨੂੰ।

—0—

*ਸਫਾ 31 ਦਾ ਬਾਕੀ*

ਪਹਿਲਾਂ ਖੜੇ ਸੀ ਤੇ ਸਿੱਖ ਹੋਣ ਦਾ ਨਾਟਕ ਕਰ ਰਹੇ ਹਾਂ। ਜੇ ਜੁਆਬ ਹਾਂ ਵਿੱਚ ਹੈ ਤਾਂ ਤੁਸੀਂ ਵਧਾਈ ਦੇ ਪਾਤਰ ਹੋ ਅਤੇ ਜੇ ਜੁਆਬ ਨਾ ਵਿੱਚ ਹੈ ਤਾਂ ਅਪਣੀ ਕਮਜ਼ੋਰੀਆਂ ਅਤੇ ਗਲਤੀਆਂ ਤੋਂ ਬਚਣ ਦੀ ਕੋਸ਼ਿਸ਼ ਕਰੀਏ।

ਜੇ ਅਸੀਂ ਗੁਰੂ ਦੇ ਸੱਚੇ ਸਿੱਖ ਅਖਵਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਗੁਰੂ ਦੁਆਰਾ ਦੱਸੇ ਹੋਏ ਰਸਤੇ ਅਤੇ ਉਪਦੇਸ਼ਾਂ ਉਤੇ ਚਲਣਾ ਪਵੇਗਾ। ਸਾਨੂੰ ਗੁਰਬਾਣੀ ਨਾਲ ਜੁੜਨਾ ਪਵੇਗਾ ਤੇ ਉਸ ਨੂੰ ਸਮਝ ਕੇ ਉਸ ਤੇ ਅਮਲ ਵੀ ਕਰਨਾ ਪਵੇਗਾ। ਸਿਰਫ ਇਕ ਅਕਾਲ ਪੁਰਖ ਵਾਹਿਗੁਰੂ ਨਾਲ ਹੀ ਜੁੜਨਾ ਪਵੇਗਾ ਤੇ ਉਸ ਤੇ ਵਿਸ਼ਵਾਸ਼ ਵੀ ਕਰਨਾ ਪਵੇਗਾ। ਉਸ ਨੂੰ ਯਾਦ ਕਰਨਾ ਪਵੇਗਾ, ਉਸ ਦਾ ਨਾਮ ਜਪਨਾ ਪਵੇਗਾ ਤੇ ਉਸ ਨੂੰ ਅਪਣੇ ਮਨ ਅੰਦਰ ਵਸਾਣਾ ਵੀ ਪਵੇਗਾ। ਅਖੌਤੀ ਸੰਤਾਂ, ਮਹੰਤਾਂ, ਬਾਬਿਆਂ ਅਤੇ ਡੇਰੇ ਵਾਲਿਆਂ ਦੇ ਪਿਛੇ ਭੱਜਣ ਤੋਂ ਬਚਣਾ ਪਵੇਗਾ ਅਤੇ ਹੋਰ ਦੂਸਰੇ ਕਰਮ ਕਾਂਡਾਂ ਤੋਂ ਵੀ ਬਚਨਾ ਪਵੇਗਾ। ਹੌਮੇ ਹੰਕਾਰ ਤੋਂ ਬਚਨਾ ਪਵੇਗਾ। ਗਰੀਬ ਗੁਰਬੇ ਅਤੇ ਲੋੜਵੰਦਾਂ ਦੀ ਮਦਦ ਕਰਨ ਬਾਰੇ ਵੀ ਸੋਚਨਾ ਪਵੇਗਾ। ਜ਼ਾਤ-ਪਾਤ ਦੇ ਵਿਤਕਰੇ ਅਤੇ ਪਾਵਰ ਪੋਜ਼ੀਸ਼ਨ ਤੇ ਰਾਜਨੀਤਿਕ ਤਾਕਤ ਦੇ ਨਸ਼ੇ ਤੋਂ ਵੀ ਬਚਨਾ ਪਵੇਗਾ ਤੇ ਉਸ ਤੋਂ ਉਚਾ ਉਠਨਾ ਪਵੇਗਾ, ਤਾਂ ਹੀ ਅਸੀਂ ਗੁਰੂ ਦੇ ਸੱਚੇ ਸਿੱਖ ਅਖਵਾਉਣ ਦੇ ਹੱਕਦਾਰ ਬਣ ਸਕਾਂਗੇ ਵਰਨਾ ਨਹੀਂ। ਜੇ ਅਸੀਂ ਇਸ ਤਰ੍ਹਾਂ ਨਹੀਂ ਕਰਦੇ ਤਾਂ ਫਿਰ ਅਸੀਂ ਗੁਰੂ ਦੇ ਸੱਚੇ ਸਿੱਖ ਨਹੀਂ ਅਖਵਾ ਸਕਦੇ। ਫਿਰ ਤਾਂ ਇਸ਼ ਤਰ੍ਹਾਂ ਲੱਗੇਗਾ ਕਿ ਅਸੀਂ ਜਿਥੋਂ ਟੁਰੇ ਸਾਂ ਅਜੇ ਉਥੇ ਦੇ ਉਥੇ ਖੜੇ ਹਾਂ। ਵਾਹਿਗੁਰੂ ਸਾਨੂੰ ਸੁਮਤ ਬਖਸ਼ੇ। ਅਸੀਂ ਗੁਰਬਾਣੀ ਨਾਲ ਜੁੜੀਏ। ਇਸ ਨੂੰ ਸਮਝੀਏ ਤੇ ਇਸ ਤੇ ਅਮਲ ਕਰਦੇ ਹੋਏ ਅਪਣਾ ਜੀਵਨ ਬਤੀਤ ਕਰੀਏ। ਗੁਰੂ ਦੁਆਰਾ ਦਸੇ ਹੋਏ ਰਸਤੇ ਤੇ ਚਲਦੇ ਹੋਏ, ਗੁਰੂ ਦੇ ਸੱਚੇ ਸਿੱਖ ਬਣ ਕੇ ਦਿਖਾਈਏ ਤੇ ਸਿੱਖ ਕੌਮ ਦਾ ਨਾਮ ਰੌਸ਼ਨ ਕਰੀਏ।

—0—

*ਮਿੰਨੀ ਕਹਾਣੀ*

# ਰਾਣੀ ਦਾ ਨਾਟਕ

*ਸੁਖਮਿੰਦਰ ਸੇਖੋਂ*
*98145-07693*

ਉਦੋਂ ਮੈਂ ਸੱਤਵੀਂ ਕਲਾਸ ਵਿਚ ਪੜ੍ਹਦਾ ਸੀ ਸ. ਵਿੰਦਰ, ਹਰਪ੍ਰੀਤ, ਕਰਮਜੀਤ, ਰਾਣੀ, ਨਿਸ਼ੀ ਕਿੰਨੇ ਹੀ ਮੁੰਡੇ-ਕੁੜੀਆਂ ਨਾਲ ਮੇਰੀ ਨੇੜਤਾ ਸੀ। ਰਾਣੀ ਨੂੰ ਮੈਂ ਅਕਸਰ ਮਖੌਲ ਕਰਕੇ ਛੇੜਿਆ ਕਰਦਾ ਸਾਂ, 'ਰਾਣੀ ਗੁਲਗਲੇ ਖਾਣੀ ਇਕ ਗੁਲਗੁਲਾ ਕੱਢਦਾ ਰਾਣੀ ਦੇ ਹੋ ਗਿਆ ਬੱਚਾ!'

ਉਹ ਮੇਰੇ ਛੇੜਨ 'ਤੇ ਚਿੜ੍ਹਦੀ ਸੀ। ਦਰਅਸਲ ਮੈਨੂੰ ਉਹ ਬਾਹਲੀਓ ਚੰਗੀ ਲੱਗਦੀ ਸੀ। ਗੋਰੀ, ਗੋਲ ਮਟੋਲ ਤੇ ਬਿੱਲੀਆਂ ਅੱਖਾਂ ਵਾਲੀ। ਇਕੇਰਾਂ ਸਕੂਲ ਵਿਚ ਖਾਲੀ ਪੀਰੀਅਡ 'ਤੇ ਉਸਨੇ ਮੇਰਾ ਕਲਾਸ ਰੂਮ ਦੇ ਗੇਟ 'ਤੇ ਰਸਤਾ ਰੋਕ ਲਿਆ।

'ਮੈਨੂੰ ਜਾਣ ਦੇ, ਮੇਰਾ ਰਸਤਾ ਛੱਡ।' ਮੈ ਪਹਿਲਾਂ ਨਿਮਰਤਾ ਸਹਿਤ ਕਿਹਾ ਸੀ।

'ਮੈਂ ਨੀ ਜਾਣ ਦਿੰਦੀ ਜਦੋਂ ਤੱਕ ਕੰਨ ਫੜਕੇ ਸੌਂਹ ਨੀ ਖਾਂਦਾ ਕਿ ਅੱਜ ਤੋਂ ਬਾਅਦ ਤੂੰ ਮੈਨੂੰ ਛੇੜਿਆ ਨੀ ਕਰੇਂਗਾ।'

ਪ੍ਰੰਤੂ ਮੈਂ ਕਿੱਥੇ ਸੀ ਮੰਨਣ ਵਾਲਾ, ਉਲਟਾ ਢੀਠਤਾਈ ਨਾਲ ਉਤਰ ਦਿੱਤਾ, 'ਮੈਂ ਤਾਂ ਛੇੜੂੰਗਾ, ਮੇਰਾ ਕੀ ਕਰਲੇਂਗੀ?'

ਉਸਦੀ ਬਾਂਹ ਫੜਕੇ ਮੈਂ ਪਿਛਾਂਹ ਕਰਨੀ ਚਾਹੀ ਪ੍ਰੰਤੂ ਪਤਾ ਨਹੀਂ ਉਸਦੀਆਂ ਬਾਹਵਾਂ ਵਿਚ ਇਤਨੀ ਤਾਕਤ ਕਿਵੇਂ ਆ ਗਈ ਕਿ ਉਹ ਮੈਥੋਂ ਭੋਰਾ ਭਰ ਵੀ ਹਿਲਾਈ ਨਾ ਗਈ। ਉਹ ਤਾਂ ਚੀਨ ਦੀ ਦੀਵਾਰ ਵਾਂਗ ਅਡੋਲ ਖੜ੍ਹੀ ਸੀ।

'ਮੈਂ ਫੇਰ ਕਹਿਣੈ ਕਿ ਮੈਨੂੰ ਜਾਣ ਦੇ ਨਹੀਂ ਤਾਂ ਮੈਂ---

'ਨਹੀ ਤਾਂ ਤੂੰ ਕੀ----ਕੀ ਕਰ ਲੇਂਗਾ ਤੂੰ ਮੇਰਾ---' ਉਸਨੇ ਮੇਰੀਆਂ ਅੱਖਾਂ ਵਿਚ ਆਪਣੀਆਂ ਮੋਟੀਆਂ ਅੱਖਾਂ ਨਾਲ ਸਿੱਧਾ ਝਾਕਦਿਆਂ ਜਿਵੇਂ ਮੈਨੂੰ ਚੈਲਿੰਜ ਹੀ ਕਰ ਦਿੱਤਾ ਸੀ।

'ਨਹੀਂ-----ਨਹੀਂ ਐਂ ਅੱਗੇ ਲੰਘ ਜਾਨਾ ਹੁੰਨੈ, ਹਾਂ!----ਮੇਰੇ ਵਿਚ ਖੌਰੇ ਅਜਿਹੀ ਕਿਹੜੀ ਸ਼ਕਤੀ ਆ ਗਈ ਸੀ ਕਿ ਮੈਂ ਉਸਦੀਆਂ ਬਾਹਵਾਂ ..ਨੂੰ. ਆਪਣੀ ਸਖਤੀ ਨਾਲ ਪਿਛਾਂਹ ਝਟਕਿਆ ਤੇ ਅਗਾਂਹ ਲੰਘ ਗਿਆ ਅਤੇ ਉਹ ਗੁੱਸੇ ਨਾਲ ਆਪਣੇ ਹੋਂਠ ਦਬਾਂਦੀ ਹੀ ਰਹਿ ਗਈ।

ਪ੍ਰੰਤੂ ਇਸ ਘਟਨਾ ਨੂੰ ਹਾਲੇ ਕੁਝ ਦਿਨ ਵੀ ਨਹੀਂ ਬੀਤੇ ਹੋਣੇ ਕਿ ਖੇਡਾਂ ਦੇ ਪੀਰੀਅਡ ਵੇਲੇ ਮੇਰਾ ਤੇ ਉਸਦਾ ਸਾਹਮਣਾ ਹੋ ਗਿਆ। ਆਪਣੀ ਪਿਛਲੀ ਜਿੱਤ ਦੀ ਖੁਸ਼ੀ ਵਿਚ ਮੈਂ ਉਸ ਵੱਨੀ ਦੇਖਕੇ ਮੁਸਕਰਾਇਆ ਪ੍ਰੰਤੂ ਉਸਨੇ ਆਪਣੀਆਂ ਮੋਟੀਆਂ ਬਿੱਲੀਆਂ ਅੱਖਾਂ ਨਾਲ ਮੈਨੂੰ ਘੂਰਿਆ ਤੇ ਆਪਣੇ ਬੁੱਲ੍ਹਾਂ ਨੂੰ ਇਕ ਪਾਸਿਓਂ ਦੰਦਾਂ ਨਾਲ ਟੁੱਕਿਆ ਤੇ ਅੱਗੇ ਲੰਘ ਗਈ।

ਪ੍ਰੰਤੂ ਹਾਲੇ ਕੁਝ ਸਮਾਂ ਹੀ ਹੋਰ ਲੰਘਿਆ ਹੋਵੇਗਾ ਕਿ ਇਕ ਦਿਨ ਉਹ ਬਿਜਲੀ ਦੀ ਭਾਂਤੀ ਮੇਰੇ ਕੋਲ ਆਈ ਤੇ ਮੇਰਾ ਗੁੱਟ ਫੜ ਲਿਆ ਤੇ ਕਰੜਾਈ ਨਾਲ ਬੋਲੀ, 'ਜੇ ਹਿੰਮਤ ਹੈ ਤਾਂ ਮੇਰੇ ਹੱਥਾਂ ਵਿਚੋਂ ਆਪਣਾ ਗੁਟ ਛੁਡਾਕੇ ਦੇਖ!'

ਮੈਂ ਬਥੇਰੀ ਵਾਹ ਲਾਈ ਪਰ ਕਿੰਨੇ ਹੀ ਯਤਨ ਕਰਨ ਦੇ ਬਾਵਜੂਦ ਮੈਂ ਉਸ ਕੋਲੋਂ ਆਪਣਾ ਗੁੱਟ ਨਾ ਛੁਡਵਾ ਸਕਿਆ। ਕੋਲ ਖੜ੍ਹੇ ਮੁੰਡੇ ਤਾੜੀਆਂ ਮਾਰਣ ਲੱਗ ਪਏ। ਕੁੜੀਆਂ ਵੀ ਇਕੱਠੀਆਂ ਹੋ ਗਈਆਂ ਸਨ। ਜਦੋਂ ਮੈਂ ਉਨ੍ਹਾਂ ਸਾਰਿਆਂ ਵੱਨੀ ਵੇਖਣ ਦੀ ਕੋਸ਼ਿਸ਼ ਕੀਤੀ ਤਾਂ ਮੈਨੂੰ ਇਉਂ ਜਾਪਿਆ ਜਿਵੇਂ ਉਹ ਸਾਰੇ ਹੀ ਮੈਨੂੰ ਚਿੜ੍ਹਾ ਰਹੇ ਹੋਣ ਤੇ ਮੈਨੂੰ ਕਹਿ ਰਹੇ ਹੋਣ, 'ਹੁਣ ਦੇਖ ਲਿਆ ਸੁੱਖੀਆ, ਵੱਡੇ ਭਲਵਾਨਾ! ਇਕ ਕੁੜੀ ਤੋਂ ਆਪਣੀ ਬਾਂਹ ਵੀ ਨੀ ਛੁਡਵਾ ਸਕਿਆ?'

ਪਰ ਮੈਂ ਸਾਰਾ ਕੁਝ ਅਣਗੌਲਿਆ ਕਰ ਦਿੱਤਾ, ਲੇਕਿਨ ਜਦੋਂ ਰਾਣੀ ਦੀ ਸਹੇਲੀ ਪ੍ਰਿਯ ਕਹਿਣ ਲੱਗੀ, 'ਵੱਡਾ ਸੂਰਮਾ ਬਣਦਾ ਸੀ, ਹੁਣ ਦੇਖਿਆ ਈ---?'

ਤਾਂ ਜਿਵੇਂ ਮੇਰਾ ਅੰਦਰਲਾ ਵਲੂੰਧਰਿਆ ਗਿਆ। ਮੈਨੂੰ ਆਪਣੇ ਆਪ 'ਤੇ ਹੀ ਗੁੱਸਾ ਆਉਣ ਲੱਗਾ ਤੇ ਦੁਬਾਰਾ ਰਾਣੀ ਦੇ ਹੱਥੋਂ ਆਪਣੀ ਬਾਂਹ ਛੁਡਵਾਉਣ ਦੀ ਕੋਸ਼ਿਸ਼ ਕਰਨ ਲੱਗਾ ਪਰ ਨਿਹਫਲ। ਕੁੜੀਆਂ ਮੇਰੀ ਅਸਫਲਤਾ 'ਤੇ ਖਿੜ ਖਿੜ ਕਰਕੇ ਹੱਸਣ ਲੱਗੀਆਂ।

ਪ੍ਰੰਤੂ ਇਸ ਘਟਨਾ ਨੇ ਜਿਵੇ ਮੇਰਾ ਸਾਰਾ ਕੁਝ ਹੀ ਬਦਲਕੇ ਰੱਖ ਦਿੱਤਾ। ਜਦੋਂ ਵੀ ਮੇਰੇ ਸਾਹਮਣਿਓ ਰਾਣੀ ਲੰਘਦੀ ਤਾਂ ਮੈਂ ਸ਼ਰਮ ਦੇ ਮਾਰੇ ਆਪਣੀਆਂ ਅੱਖਾਂ ਨੀਵੀਆਂ ਕਰ ਲੈਂਦਾ।

ਅਤੇ ਫੇਰ ਇਕ ਦਿਨ ਤਾਂ ਹੱਦ ਹੀ ਹੋ ਗਈ ਬਲਕਿ ਹੱਦ ਨਾਲੋਂ ਵੀ ਵੱਧ ਹੀ ਹੋ ਗਈ। ਜਦੋਂ ਮੇਰੇ ਘਰ ਦੇ ਦਰਵਾਜੇ ਤੇ ਕਿਸੇ ਨੇ ਦਸਤਕ ਦਿੱਤੀ। ਮੇਰੀ ਬੀਬੀ ਨੇ ਦਰਵਾਜ਼ਾ ਖੋਲ੍ਹਿਆ ਤਾਂ ਸਾਹਮਣੇ ਰਾਣੀ ਖੜ੍ਹੀ ਸੀ। ਮੈਂ ਡਰ ਜਿਹਾ ਗਿਆ ਤੇ ਘਬਰਾਹਟ ਦੇ ਮਾਰੇ ਮੇਰਾ ਬੁਰਾ ਹਾਲ ਹੋਣ ਲੱਗਾ। ਮੈਨੂੰ ਜਾਪਣ ਲੱਗਾ ਜਿਵੇਂ ਉਹ ਕੋਈ ਉਲਾਂਭਾ ਲੈਕੇ ਮੇਰੇ ਘਰ ਆਈ ਹੋਵੇ। ਹਾਲੇ ਮੈਂ ਸੰਭਲ ਵੀ ਨਹੀਂ ਸੀ ਪਾ ਰਿਹਾ ਕਿ ਰਾਣੀ ਇਕ ਦਮ ਬੋਲ ਪਈ, 'ਸੁੱਖੀ! ਮੈਂ ਤੇਰੇ ਕੋਲ ਇਕ ਮੁਸ਼ਕਿਲ ਸਵਾਲ ਲੈਕੇ ਆਈ ਆਂ ਜੇ ਤੂੰ ਮੇਰੀ ਹੈਲਪ ਕਰ ਦੇਵੇ ਤਾਂ ਮੈ---।'

ਅਗਾਂਹ ਉਸ ਨੇ ਆਪਣਾ ਵਾਕ ਅਧੂਰਾ ਕਰਦਿਆਂ ਵੀ ਜਿਵੇਂ ਪੂਰਾ ਕਰ ਦਿੱਤਾ। ਮੈਂ ਇਕ ਦਮ ਹਾ ਕਰ ਦਿੱਤੀ। ਇਸ ਤੋਂ ਬਾਅਦ ਤਾਂ ਰਾਣੀ ਮੇਰੇ ਘਰ ਨਿਧੜਕ ਹੋ ਕੇ ਆਉਣ ਲੱਗੀ। ਸਿੱਧੇ ਲਫਜ਼ਾਂ ਵਿਚ ਸਾਡਾ ਇਕ ਦੂਸਰੇ ਦੇ ਆਣ ਜਾਣ ਹੋ ਗਿਆ।

ਇਕ ਵਾਰ ਅਸੀਂ ਉਸਦੇ ਘਰ ਡਾਕਟਰ ਮਰੀਜ਼ ਦੀ ਖੇਡ ਖੇਡਣ ਵਿਚ ਵਿਅਸਥ ਸਾਂ। ਉਹ ਮੈਨੂੰ ਆਪਣੇ ਵੱਡੇ ਪਲੰਘ ਦੇ ਹੇਠ ਲੈ ਵੜੀ ਅਤੇ ਬਹੁਤ ਹੀ ਪਿਆਰ ਨਾਲ ਪਾਣੀ ਨਾਲ ਭਰਿਆ ਪੁਰਾਣਾ ਟੀਕਾ ਡਾਕਟਰਾਂ ਵਾਂਗ ਹੱਥ ਵਿਚ ਫੜ ਕੇ ਕਹਿਣ ਲੱਗੀ, 'ਚੱਲ! ਮੈਂ ਡਾਕਟਰ ਬਣ ਕੇ ਤੇਰੇ ਟੀਕਾ ਲਗਾਂਦੀ ਆਂ---ਤੂੰ ਬੀਮਾਰ ਆਦਮੀ ਐ।'

ਇਤਨਾ ਕਹਿੰਦਿਆ ਉਸ ਨੇ ਮੇਰੇ ਪਿਛਾਂਹ ਪਾਣੀ ਦਾ ਭਰਿਆ ਟੀਕਾ ਲਗਾ ਦਿੱਤਾ। ਮੈਂ ਵੀ ਆਪਣੇ ਆਪ ਨੂੰ ਬੀਮਾਰ ਸਮਝਦਿਆਂ ਥੋੜਾ ਜਿਹਾ ਦਰਦ ਨਾਲ ਕਰਾਹ ਉਠਿਆ। ਮੇਰੀ ਨਿਕਰ ਪਾਣੀ ਨਾਲ ਭਿੱਜ ਗਈ ਸੀ। ਪ੍ਰੰਤੂ ਇਤਨੇ ਨਾਲ ਨਾ ਸਰਿਆ ਕਿ ਰਾਣੀ ਫੇਰ ਕਹਿ ਉਠੀ, 'ਹੁਣ ਮੈਂ ਤੇਰੇ ਇਕ ਟੀਕਾ ਹੋਰ ਲਾਊਂਗੀ, ਤੂੰ ਜਿਆਦਾ ਬੀਮਾਰ ਐ ਨਾ ਇਸ ਟੀਕੇ ਨਾਲ ਤੂੰ ਪੂਰਾ ਠੀਕ ਹੋ ਜਾਮੇਗਾ।'

ਹਾਲੇ ਉਹ ਦੂਸਰਾ ਟੀਕਾ ਲਾਉਣ ਹੀ ਲੱਗੀ ਸੀ ਕਿ ਸਾਨੂੰ ਕਿਸੇ ਦੇ ਪੈਰਾਂ ਦੀ ਬਿੜਕ ਸੁਣਾਈ ਦਿੱਤੀ। ਬੂਟਾਂ ਵਾਲਾ ਬੰਦਾ ਸਾਡਾ ਨੇੜੇ ਨੇੜੇ ਆਉਣ ਲੱਗਾ। 'ਵੀਰ ਜੀ ਹੋਣਗੇ-----।' ਰਾਣੀ ਨੇ ਹੌਲੀ ਦੇਣੇ ਮੇਰੇ ਕੰਨ ਵਿਚ ਕਿਹਾ। ਰਾਣੀ ਦੇ ਵੱਡੇ ਵੀਰ ਜੀ ਸਨ,ਅਸੀਂ ਦੋਨੋਂ ਥੋੜ੍ਹਾ ਡਰ ਗਏ। ਅਸੀਂ ਸੋਚਿਆ ਕਿ ਹੁਣੇ ਚਲੇ ਜਾਣਗੇ ਪ੍ਰੰਤੂ ਉਹ ਤਾਂ ਕੁਰਸੀ 'ਤੇ ਬੈਠ ਗਏ ਸਨ ਤੇ ਕੋਈ ਕਿਤਾਬ ਪੜ੍ਹਨ ਲੱਗੇ ਸਨ।

ਅਖੀਰ ਅੱਕ ਤੇ ਥੱਕ ਕੇ ਅਸੀਂ ਇਕ ਦੂਸਰੇ ਦੇ ਕੰਨ ਵਿਚ ਫੂਕ ਮਾਰੀ ਤੇ ਪਲੰਘ ਥੱਲਿਓ ਨਿਕਲ ਆਏ ਤੇ ਇਕੱਠਿਆਂ ਹੀ ਬੋਲਣਾ ਆਰੰਭ ਦਿੱਤਾ, 'ਹਾ---ਹਾ---ਹਾ----ਹਾ-----ਅਸੀਂ ਵੀਰ ਜੀ ਨੂੰ ਡਰਾ ਦਿੱਤਾ----ਅਸੀਂ ਵੀਰ ਜੀ ਨੂੰ ਡਰਾ ਦਿੱਤਾ-----ਵੀਰ ਜੀ ਫੜੇ ਗਏ---ਵੀਰ ਜੀ ਫੜੇ ਗਏ---

ਇਤਨਾ ਕਹਿੰਦਿਆਂ ਅਸੀਂ ਵੀਰ ਜੀ ਨਾਲ ਚੰਬੜ ਗਏ ਤੇ ਉਹਨਾਂ ਦੇ ਕੁਤਕੁਤਾਰੀਆਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਉਹ ਵੀ ਸਾਨੂੰ ਖੁਸ਼ ਦੇਖਕੇ ਖੁਸ਼ ਹੋਣ ਲੱਗੇ, ਹੱਸਣ ਲੱਗ ਪਏ ਅਤੇ ਸਾਡੀਆਂ ਦੋਹਾਂ ਦੀਆਂ ਗੱਲ੍ਹਾਂ ਥਪਥਪਾਂਦੇ ਬੋਲੇ, '---ਤੁਸੀ ਤਾਂ ਮੇਰੀ ਚੋਰੀ ਫੜ ਲਈ ਜੁਆਕੋ!' ਇਤਨਾ ਕਹਿੰਦਿਆਂ ਉਹਨਾਂ ਕਿਤਾਬ ਆਪਣੇ ਪਿਛਾਂਹ ਲਕੋ ਲਈ। ਇਹ ਤਾਂ ਵੱਡੇ ਹੋਕੇ ਸਮਝ ਪਈ ਕਿ ਰਾਣੀ ਦੇ ਵੱਡੇ ਵੀਰ ਜੀ ਆਵਦੇ ਘਰਦਿਆਂ ਤੋਂ ਚੋਰੀ ਜਾਸੂਸੀ ਨਾਵਲ ਪੜ੍ਹਿਆ ਕਰਦੇ ਸਨ।

---0---

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਲੁੱਟ ਰਹੇ ਵਜ਼ੀਰ ❀

ਵਿਕਿਆ ਮੀਡੀਆ, ਖ਼ਬਰਾਂ 'ਤੇ ਵਰਕ ਲਾਲਾ,
ਮੂਰਖ ਰਿਹਾ ਬਣਾ ਹੈ ਦਾਨਿਆਂ ਨੂੰ।
ਰਾਸ਼ਟਰਵਾਦ ਦਾ ਪਾਠ ਪੜ੍ਹਾ ਆਖੇ:-
'ਪੋਲਾ ਸਮਝ ਕੇ ਚੂਪ ਲਓ ਕਾਨਿਆਂ ਨੂੰ।
ਮਣ ਝੂਠ ਵਿੱਚ ਪਾਈਆਂ ਕੁ ਸੱਚ ਪਾ ਕੇ,
ਘੜਦਾ ਨਿੱਤ ਹੈ ਨਵੇਂ ਅਫਸਾਨਿਆਂ ਨੂੰ।
ਕੁੱਤੀ, ਕੈਲਵੀ ! ਚੋਰਾਂ ਦੇ ਨਾਲ ਰਲ ਗਈ,
ਲੁੱਟ ਰਹੇ ਵਜ਼ੀਰ ਖਜ਼ਾਨਿਆਂ ਨੂੰ।

----- 0 -----

### ❀ ਲੋਕ ਰਾਜ ਦੀ ਤੋਰ ❀

ਪੱਗਾਂ ਲੱਥੀਆਂ ਵਿੱਚ ਅਸੰਬਲੀ ਦੇ,
ਖਿੱਚ ਧੂਹ ਹੋਈ ਪਿਆ ਸ਼ੋਰ ਮੀਆਂ।
ਲੋਕ ਰਾਜ ਦੀ ਲੱਤ ਤੇ ਡਾਂਗ ਵੱਜੀ,
ਬੇਤਾਲ ਹੋਈ ਇਹਦੀ ਤੋਰ ਮੀਆਂ।
ਗੱਲ ਅਕਲ ਦੀ ਕਰੇ ਨਾ ਸੁਣੇ ਕੋਈ,
ਟੁੱਟੀ, ਖਿੰਡਰੀ ਬਹਿਸਦੀ ਡੋਰ ਮੀਆਂ।
ਧੌਂਸ, ਧੱਕਾ ਪਰਧਾਨ ਹੈ ਕੈਲਵੀ ਜੀ !
ਵੜੇ ਮੰਦਰ 'ਚ ਧਾੜਵੀ ਚੋਰ ਮੀਆਂ।

----- 0 -----

### ❀ ਬੇਕਾਰ ਨਾ ਫਿਰ ❀

ਕੰਮਕਾਰ ਜੇ ਤੈਨੂੰ ਲੱਭਦਾ ਨਹੀਂ,
ਤਾਂ ਵੀ ਕੈਲਵੀ ਤੂੰ, ਬੇਕਾਰ ਨਾ ਫਿਰ।
ਤੈਨੂੰ ਦੇਂਦਾ ਹਾਂ ਨੇਕ ਸਲਾਹ ਮੰਨ ਲੈ,
ਐਵੇਂ ਗਲੀਆਂ ਦੇ ਵਿੱਚ ਤੂੰ ਯਾਰ ਨਾ ਫਿਰ।
ਹੋਰ ਨਹੀਂ ਲੜਾ ਦੋ ਧਿਰਾਂ ਤਾਈਂ,
ਪਰ, ਉਨ੍ਹਾਂ ਦੇ ਵਿੱਚ ਵਿਚਕਾਰ ਨਾ ਫਿਰ।
ਪਿੱਛੋਂ ਸੁਲਾਹ ਕਰਵਾ ਵਿੱਚ ਜਾ ਠਾਣੇ,
ਝਾੜ ਦਮੜੇ, ਹੋ ਉਲਾਰ ਨਾ ਫਿਰ।

----- 0 -----

### ❀ ਦੁੱਧ ਦੀ ਰਾਖੀ ❀

ਕੀਤਾ ਫੈਸਲਾ ਬੈਠ ਕੇ ਬਿੱਲੀਆਂ ਨੇ,
ਰਾਹ ਹਿੰਸਾ ਦੇ ਅਸਾਂ ਹੁਣ ਜਾਵਣਾ ਨਹੀਂ।
ਭਾਵੇਂ ਭੁੱਖੀਆਂ ਰਹਿ ਕੇ ਜਾਈਏ,
ਚੂਹਾ ਪਕੜਨਾ, ਮਾਰਨਾ, ਖਾਵਣਾ ਨਹੀਂ।
ਲਿਆਂ ਗਾਂਧੀ ਨੂੰ ਗੁਰੂ ਬਣਾ ਅੱਜ ਤੋਂ,
ਦਿਲ ਕਿਸੇ ਦਾ ਅਸਾਂ ਦੁਖਾਵਣਾ ਨਹੀਂ।
ਰਾਖੀ ਦੁੱਧ ਦੀ ਕਰਨੀ ਹੈ ਬੈਠ ਦਿੱਲੀ,
ਹੱਜ ਕਰਨ ਵੀ ਕੈਲਵੀ ਜਾਵਣਾ ਨਹੀਂ।

----- 0 -----

### ❀ ਕੀ ਉਹ ਪੀਰ ਕਰਨਾ ? ❀

ਜਿਸ ਤੀਰ ਦੀ ਅੱਗੋਂ ਹੈ ਨੋਕ ਟੁੱਟੀ,
ਕਿਸ ਕੰਮ ਓਹ ? ਉਹ ਕੀ ਤੀਰ, ਕਰਨਾ?
ਖੁੰਢੀ ਅਕਲ ਨਾ ਕਿਸੇ ਦੇ ਕੰਮ ਆਉਂਦੀ,
ਖੁੰਢੀ ਅਕਲ ਨੂੰ, ਦੱਸ ਕੀ ਵੀਰ ਕਰਨਾ ?
ਭ੍ਰਿਸ਼ਟਾਚਾਰ ਕਰਕੇ ਜੇਬਾਂ ਭਰੀ ਜਾਵੇ ?
ਅਸਾਂ ਫੂਕਣਾ, ਕੀ ਉਹ ਵਜ਼ੀਰ ਕਰਨਾ ?
ਲੁੱਟੇ ਕੈਲਵੀ ਧਰਮ ਦੇ ਨਾਂ ਉੱਤੇ,
ਕੀ ਉਹ ਗੁਰੂ ਤੇ ਕੀ ਉਹ ਪੀਰ ਕਰਨਾ ?

# ਰਹਿਓ ਦੁਸ਼ਮਣ ਦੀ ਚਾਲ ਤੋਂ ਸਦਾ ਚੌਕਸ

*ਕਰਮ ਸਿੰਘ 'ਕਰਮ'*
*UK*

ਸਜਾਕੇ ਖਾਸ ਦਰਬਾਰ ਹਜ਼ੂਰੀ ਬਾਗ ਅੰਦਰ,
ਸ਼ੇਰੇ ਪੰਜਾਬ ਨੇ ਅੰਤਲੇ ਸ਼ਬਦ ਆਖੇ ।
ਕਿ ਬਾਦਸ਼ਾਹ ਅੱਜ ਤੋਂ ਖੜਕ ਸਿੰਘ ਹੈ ਤੁਹਾਡਾ,
ਸਿੱਖ ਰਾਜ ਤੁਹਾਡਾ ਤੇ ਇਸਦੇ ਤੁਸੀਂ ਰਾਖੇ ।
ਜਿੰਨ੍ਹਾਂ ਹੋ ਸਕਿਆ, ਚੱਲਿਆਂ ਕਰ ਹਾਂ ਮੈਂ,
ਇਸ ਗੱਲੋਂ ਵੀ ਰਿਹਾ ਪਰ ਡਰ ਹਾਂ ਮੈਂ ।
ਕਿ ਕਿਧਰੇ ਸਮਾਂ ਨਾ ਇਹੋ ਜਿਹਾ ਆ ਜਾਵੇ,
ਮੇਰੇ ਸੋਹਣੇ ਇਸ ਪੰਜਾਬ ਤਾਈਂ,
ਆ ਕੇ ਦੈਂਤ ਨਾ ਕੋਈ ਖਾ ਜਾਵੇ ।
ਜਾਨੋਂ ਵੱਧ ਪਿਆਰੇ, ਮੇਰੇ ਖਾਲਸਾ ਜੀ,
ਮਣਕੇ ਬਣ ਇਸ ਕੈਂਠੇ ਵਿੱਚ ਜੁੜੇ ਰਹਿਣਾ ।
ਟੁੱਟੀ ਲੜੀ ਦੇ ਕਿਧਰੇ ਮਣਕਿਆਂ ਵਾਂਗ,
ਆਪੋ ਆਪਣੇ ਰਾਹ ਨਾ ਤੁਰੇ ਰਹਿਣਾ ।
ਜੁੜੇ ਰਹੇ ਤਾਂ ਰਹੋਗੇ ਰਾਜ ਕਰਦੇ,
ਬਿਖੜ ਗਏ ਤਾਂ ਰਹੋਗੇ ਨਰਕ ਭਰਦੇ ।
ਮਾਲਕ ਪੰਜ ਦਰਿਆਵਾਂ ਦੇ ਤੁਸੀਂ ਸਿੰਘੋ,
ਜੱਗ ਜਾਣਦਾ ਤੁਸਾਂ ਦੀ ਸ਼ਾਨ ਡਾਢੀ ।
ਤੁਹਾਡੇ ਝੰਡੇ ਨੂੰ ਸਲਾਮਾਂ ਹੁਦੀਆਂ ਨੇ,
ਇਹਦੇ ਸਾਹਮਣੇ ਕਈ ਨਿਸ਼ਾਨ ਫਾਡੀ ।
ਕੰਧਾਂ ਕਾਬਲ ਕੰਧਾਰ ਦੀਆਂ ਕੰਬਦੀਆਂ ਨੇ,
ਇਹਦਾ ਸੂਰਮਾਂ ਜਦੋਂ ਇੱਕ ਗੱਜਦਾ ਏ ।
ਵੈਰੀ ਸਹਿਮ ਜਾਂਦੇ, ਨਾ ਖੁੱਲਕੇ ਸਾਹ ਲੈਂਦੇ,
ਨਗਾਰਾ ਜਦੋਂ ਰਣਜੀਤ ਦਾ ਵੱਜਦਾ ਏ ।
ਲਹੂ ਡੋਲ੍ਹਕੇ ਇਹ ਮੁਕਾਮ ਪਾਇਆ,
ਤੁਹਾਡੇ ਸਾਹਮਣੇ ਅਟਕ ਵੀ ਰੁੱਕ ਜਾਂਦਾ ।
ਜਿਹੜਾ ਵੇਖਦਾ ਖ਼ੈਬਰ ਦੇ ਰਾਹ ਵੱਲ ਨੂੰ,
ਉਹਦਾ ਦੇਖਦਿਆਂ ਸਾਹ ਹੀ ਸੁੱਕ ਜਾਂਦਾ ।
ਤੁਹਾਡੀ ਤੇਗ ਦੇ ਵਿੱਚ ਹੈ ਬਲ ਐਨਾ,
ਧਾਂਕ ਜੰਮੀ ਹੈ ਇਹਦੀ ਸੰਸਾਰ ਅੰਦਰ ।
ਆਪੋ ਵਿੱਚ ਨਾ ਕਿਤੇ ਖੜਕਾ ਲੈਣੀ,
ਲਿਓ ਬਣਾ ਨਾ ਕਿਤੇ ਪੰਜਾਬ ਖੰਡਰ ।
ਤੁਹਾਡੇ ਖੰਡੇ ਨੂੰ ਚੜ੍ਹੀ ਜੋ ਪਾਣ ਸਿੰਘੋ,
ਆਪਣੇ ਖ਼ੂਨ ਨਾਲ ਕਿਧਰੇ ਨਾ ਲਾਹ ਲੈਣੀ ।
ਆਜ਼ਾਦੀ ਗਵਾ ਨਾ ਬੈਠਿਓ ਤੁਸੀਂ ਕਿਧਰੇ,
ਤਖ਼ਤੀ ਗੁਲਾਮੀ ਦੀ ਗਲ਼ ਨਾ ਪਾ ਲੈਣੀ ।
ਪਾਣੀ ਵਿੱਚ ਪਤਾਸੇ ਜਿਉਂ ਘੁਲ ਜਾਂਦੇ,
ਮਿਲਕੇ ਇਸ ਤਰ੍ਹਾਂ ਰਹਿਣਾ ਤੁਸੀਂ ਸਾਰਿਆਂ ਨੇ ।
ਜੇਕਰ ਹੋਇਕੇ ਰਹਿਓਂ ਅੱਡੋ ਫਾਟੀ,
ਤੁਹਾਨੂੰ ਝੱਲ੍ਹਣਾ ਨਹੀਂ ਚੁਬਾਰਿਆਂ ਨੇ ।
ਰੱਖਿਓ ਆਜ਼ਾਦੀ ਨੂੰ ਜਾਨ ਤੋਂ ਵੱਧ ਪਿਆਰੀ,
ਰਹਿਣਾ ਗਰੀਬ ਦੀ ਸਦਾ ਹੀ ਢਾਲ ਬਣਕੇ ।
ਰਹਿਓ ਦੁਸ਼ਮਣ ਦੀ ਚਾਲ ਤੋਂ ਸਦਾ ਚੌਕਸ,
ਰੱਖਿਓ ਜ਼ਾਲਮ ਦੇ ਸਿਰ ਤਲਵਾਰ ਤਣਕੇ ।
ਦੇਖਿਓ ਅਣਖ ਤੇ ਗ਼ੈਰਤ ਨਾ ਵੇਚ ਦੇਣੀ,
ਝੰਡੇ ਕਿਸੇ ਦੇ ਅੱਗੇ ਤੁਸੀਂ ਝੁੱਕਣਾ ਨਹੀਂ ।
ਮੁੜ੍ਹਕਾ ਭਰਾ ਦਾ 'ਕਰਮ ਸਿਹਾਂ' ਡੁੱਲ੍ਹੇ ਜਿੱਥੇ,
ਡੋਲ੍ਹਣੋ ਖ਼ੂਨ ਉੱਥੇ ਤੁਸੀਂ ਰੁਕਣਾ ਨਹੀਂ ।

——0——

# ਗਜ਼ਲ

*ਗੁਰਮੀਤ ਸਿੰਘ 'ਬਰਸਾਲ'*

ਸਾਡੀ ਸੋਚ ਨੂੰ ਬੰਦਾ ਅਜਿਹਾ,
ਘੱਟ ਹੀ ਭਾਇਆ ਹੈ ॥
ਘਰ ਨੂੰ ਫੂਕਕੇ ਆਪਣੇ ਤਮਾਸ਼ਾ,
ਜਿਸ ਦਿਖਾਇਆ ਹੈ ॥
ਲੋਕੀਂ ਸੋਚਦੇ ਕਿ ਰੀਣ ਵੀ,
ਨੁਕਸਾਨ ਹੋਵੇ ਨਾ ।
ਪਰ-ਉਪਕਾਰ ਦਾ ਠੱਪਾ ਵੀ,
ਆਪਣੇ ਨਾਮ ਚਾਹਿਆ ਹੈ ॥
ਬੇਚਾਰਾ ਜਾਣ ਕੇ ਉਸਨੂੰ,
ਮੈਂ ਆਪਣੇ ਘਰ ਲਿਆਇਆ ਸੀ ।
ਬਣਕੇ ਬਹਿ ਗਿਆ ਮਾਲਿਕ,
ਘਰੋਂ ਮੈਨੂੰ ਭਜਾਇਆ ਹੈ ॥
ਗੱਲਾਂ ਵਿੱਚ ਤਾਂ ਵੱਡੀ,
ਉਹ ਕਹਿੰਦੀ ਮੈਂ ਹੀ ਰਹਿਣਾ ਹੈ ।
ਜੇਠਾਣੀ ਨੂੰ ਹੀ ਕਰਤੂਤੀਂ ,
ਕਿਓਂ ਵੱਡੀ ਬਣਾਇਆ ਹੈ ॥
ਡਿਗਿਆ ਦੇਖਕੇ ਮੈਂ ਓਸਨੂੰ,
ਪਾਣੀ ਪਿਆ ਦਿੱਤਾ ।
ਸੁਰਤ ਵਿੱਚ ਆਉਂਦਿਆਂ ਕਹਿੰਦਾ,
ਤੂੰ ਮੇਰਾ ਕੁਝ ਚੁਰਾਇਆ ਹੈ ॥
ਉਹ ਤਾਂ ਸੋਚਦਾ ਕਿ ਓਸ ਕੋਲੋਂ,
ਡਰ ਗਿਆ ਹਾਂ ਮੈਂ ।
ਉਹ ਨਹੀਂ ਜਾਣਦਾ ਕਿ ਚੁੱਪ ਨੇ,
ਰਿਸ਼ਤਾ ਬਚਾਇਆ ਹੈ ॥
ਲੋਕੀਂ ਟੁੱਟਿਆਂ ਨੂੰ ਅੱਜ-ਕਲ ਤਾਂ,
ਸੁੱਟ ਦਿੰਦੇ ਨੇ ।
ਪੁਰਾਣੀ ਸੋਚ ਏ ਸਾਡੀ,
ਅਸਾਂ ਤਾਂ ਜੋੜ ਲਾਇਆ ਹੈ ॥

—0—

# ਪਿਆਰੇ ਵਤਨ

*ਅੰਮ੍ਰਿਤ ਕੌਰ ਕੰਬੋਜ*
*9815667994*

ਪਿਆਰੇ ਵਤਨ ਇਸ ਮਿੱਟੀ ਦੀ ਕਸਮ,
ਇਸ ਮਿੱਟੀ 'ਚ ਰਹਿਣ ਨੂੰ ਬੜਾ ਜੀ ਕਰਦੈ।
ਵਤਨ ਦੀ ਮਿੱਟੀ, ਵਤਨ ਦਾ ਹੀ ਪਾਣੀ,
ਵਿੱਚ ਜੀਵਾਂ ਮਰ ਜਾਂ, ਬੜਾ ਜੀ ਕਰਦੈ।
ਪੌਣਾਂ 'ਚ ਵਤਨ ਦੀਆਂ ਘੁਲੀਆਂ ਖੁਸ਼ਬੂਆਂ,
ਪੌਣਾਂ 'ਚ ਉੜ ਜਾਂ, ਬੜਾ ਜੀ ਕਰਦੈ।
ਵਤਨ ਦਾ ਪੌਣ ਪਾਣੀ ਰੱਬ ਵਰਗਾ
ਸਜਦਾ ਕਰਾਂ ਮੈਂ, ਬੜਾ ਜੀ ਕਰਦੈ,
ਦੇਸ਼ ਦੇ ਲਈ ਜਿਹੜੇ ਕੁਰਬਾਨ ਹੋਏ
ਹੋ ਜਾ ਮੈਂ ਕੁਰਬਾਂ, ਬੜਾ ਜੀ ਕਰਦੈ।
ਵਤਨ ਨੇ ਉੱਚੀਆਂ ਉੜਾਣਾਂ ਜੋ ਭਰੀਆਂ,
ਦੇਵਾਂ ਮੁਬਾਰਕ, ਬੜਾ ਜੀ ਕਰਦੈ।
ਨਾਨਕ ਨੇ ਸੱਚ ਦੀਆਂ ਰਾਹਾਂ ਜੋ ਦੱਸੀਆਂ,
ਉਨ੍ਹਾਂ ਰਾਹਾਂ ਤੇ ਤੁਰ ਪਾਂ ਬੜਾ ਜੀ ਕਰਦੈ।
ਬੜਾ ਜੀ ਕਰਦੈ ਅੰਮ੍ਰਿਤ ਬੜਾ ਜੀ ਕਰਦੈ,
ਵਤਨ ਲਈ ਕੁੱਛ ਕਰ ਜਾਂ ਬੜਾ ਜੀ ਕਰਦੈ।

—0—

# ਬਾਣੀ ਅਤੇ ਬਾਣਾ

*ਬਲਬੀਰ ਸਿੰਘ 'ਬੇਲੀ'*
*7696357646*

ਬਾਣੇ ਨਾਲ ਹੈ ਸਦਾ ਸਿੱਖ ਫੱਬਦਾ,
ਬਾਣੇ ਨਾਲ ਹੈ ਬਣਦੀ ਸ਼ਾਨ ਸਿੱਖ ਦੀ।
ਬਾਣੀ ਧੁਰ ਕੀ ਰੱਬ ਦੇ ਨਾਲ ਮੇਲੇ,
ਬਾਣੀ ਆਸਰਾ ਤੇ ਜਿੰਦ ਜਾਨ ਸਿੱਖ ਦੀ।
ਬਾਣੀ ਬਾਣੇ ਦੇ ਨਾਲ ਪਿਆਰ ਕਰਕੇ,
'ਬੇਲੀ' ਚੜ੍ਹਦੀ ਕਲਾ ਵਿੱਚ ਰਹੀਦਾ ਏ।
ਬਾਣੀ ਬਾਣੇ ਨੂੰ ਵਿਸਾਰ ਜੇ ਦਿਲੋਂ ਬੈਠੇ
ਰਹਿਣੀ ਜੱਗ ਤੇ ਨਾ ਵੱਖ ਪਛਾਣ ਸਿੱਖ ਦੀ।

—0—

# ਬੰਦਾ ਬੰਦੇ ਤਾਈਂ ਖਾਵੇ

*ਲਾਲ ਸਿੰਘ ਲਾਲੀ*
*9914610083*

ਦੇਖੇ ਭੈਣ ਨਾ ਭਰਾ, ਭੋਰਾ ਤਰਸ ਨ ਆਵੇ।
ਇਹ ਕਰੇ ਨ ਰਹਿਮ, ਬੰਦਾ ਬੰਦੇ ਤਾਈਂ ਖਾਵੇ।
ਨਾ ਹੀ ਗੁਰਬਾ ਗਰੀਬ ਹੈ, ਬੇਕਿਰਕ ਨੇ ਛੱਡੇ।
ਲਾ ਕੇ ਗੱਲਾਂ ਦੀ ਮਸ਼ੀਨ, ਅਰਕ ਇਹ ਤਾਂ ਕੱਢੇ।
ਆਈ ਮੁੱਖ ਉੱਤੇ ਲਾਲੀ, ਨਾ ਇਹ ਉੱਕਾ ਪਛਤਾਵੇ।
ਇਹ ਕਰੇ ਨਾ ਰਹਿਮ.......................।

ਲੱਗੀ ਪੈਸੇ ਦੀ ਹੈ ਦੌੜ, ਹੋਏ ਰਿਸ਼ਤੇ, ਨਾਪਾਕ।
ਰੱਬ ਏਸਦੇ ਨੀ ਚੇਤੇ, ਹੋਣਾ ਆਖਿਰ ਨੂੰ ਖ਼ਾਕ।
ਨਾਲ ਕੱਖ ਨਹੀਂ ਜਾਣਾ, ਗੱਲ ਚਿੱਤ ਨੂੰ ਨਾ ਲਾਵੇ।
ਇਹ ਕਰੇ ਨਾ ਰਹਿਮ.......................।

ਮਾਰੇ ਚਿੱਟੇ ਦਿਨ ਡਾਕੇ, ਰਾਤੀਂ ਗਿਣਦਾ ਏ ਨੋਟ।
ਸਹੁੰ ਰੱਬ ਦੀ ਤਾਂ ਖਾਵੇ, ਕਰੇ ਮਨ 'ਚ ਨੀ ਖੋਟ।
ਇਹ ਕਰੇ ਮਨ ਆਈਂ, ਜੋ ਵੀ ਉਸ ਤਾਈਂ ਭਾਵੇ।
ਇਹ ਕਰੇ ਨਾ ਰਹਿਮ.......................।

ਹੋਵੇ ਧਨ ਭਾਵੇਂ ਕਿੰਨਾ, ਖਹਿੜਾ ਛੱਡਦੇ ਨੀ ਰੋਗ।
ਰਹੇ ਦਾਰੂ ਨਾਲ ਵਾਹ, ਸਦਾ ਰਹੇ ਵਿੱਚ ਸੋਗ।
ਜਾਨ ਛੱਡੇ ਨਾ ਬਿਮਾਰੀ, ਇਕ ਵਾਰੀ ਲੱਗ ਜਾਵੇ।
ਇਹ ਕਰੇ ਨਾ ਰਹਿਮ.......................।

ਮਿਲੇ ਉਸ ਤਾਈਂ ਸਜ਼ਾ, ਬੈਠੇ ਕਰਦੇ ਨੇ ਐਸ਼।
ਫੇਰ ਹੁੰਦੀ ਹੈ ਵਡਿਆਈ, ਬਾਪੂ ਜੋੜਿਆ ਜੋ ਕੈਸ਼।
ਹੋਣਾ ਪੈਂਦਾ ਸ਼ਰਮਿੰਦਾ, "ਲਾਲੀ" ਭਰਦਾ ਏ ਹਾਵੇ।
ਇਹ ਕਰੇ ਨ ਰਹਿਮ, ਬੰਦਾ ਬੰਦੇ ਤਾਈਂ ਖਾਵੇ।

—0—

# ਧੀ ਦੀ ਪੁਕਾਰ...!

*ਪ੍ਰੀਤਮ ਸਿੰਘ ਢਾਡੀ*
*9068114545*

ਕੁੱਖ ਦੇ ਵਿੱਚ ਨਾ ਮਾਰ ਨੀ ਮਾਏ, ਕੁੱਖ ਦੇ ਵਿੱਚ ਨਾ ਮਾਰ।
ਕਿਸ ਨੂੰ ਲਾਡ ਲਡਾਵੇਂਗੀ ਤੂੰ, ਕਿਸ ਨੂੰ ਕਰੇਂਗੀ ਪਿਆਰ ?

ਵੀਰੇ ਨੂੰ ਰੱਖੜੀ ਕੌਣ ਬੰਨ੍ਹੂਗਾ, ਕਲਗੀ ਸਿਹਰਾ ਕੌਣ ਬੰਨ੍ਹੂਗਾ ?
ਕੌਣ ਭਾਬੋ ਦੀ ਗੁੱਤ ਕਰੇਗੀ, ਕੌਣ ਕਰੇਗੀ ਹਾਰ ਸ਼ਿੰਗਾਰ?
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਤੀਆਂ ਦਾ ਜਦ ਤਿਉਹਾਰ ਆਊਗਾ, ਵੀਰੇ ਨੂੰ ਕੌਣ ਯਾਦ ਕਰੂਗਾ।
ਟਿੱਕਾ ਦੂਜ ਦਾ ਕੌਣ ਲਾਊਗੀ, ਮਾਂ ਕਿਸਦੇ ਸੁਹਾਗ ਗਾਊਗੀ।
ਮੈਨੂੰ ਜੀਵਨ ਦਾਨ ਤੂੰ ਦੇ ਦੇ, ਹੱਥ ਜੋੜ ਕਰ ਰਹੀ ਪੁਕਾਰ,
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਧੀ ਬਗੈਰ ਰਹੂ ਸੁੰਨਾ ਵਿਹੜਾ, ਤ੍ਰਿੰਜਣਾਂ ਦੇ ਵਿੱਚ ਬੈਠੂ ਕਿਹੜਾ।
ਕੀਹਦੀ ਜੰਞ ਉਡੀਕੇਂਗੀ ਤੂੰ, ਮਿਲਣੀ ਕਿਹਦੀ ਕਰਾਵੇਂਗੀ ਤੂੰ।
ਧੀ ਬਿਨਾ ਕੋਈ ਸਾਰ ਨਾ ਲਏਗਾ, ਹੋਵੇਂਗੀ ਜਦੋਂ ਬੀਮਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਧੀਆਂ ਧਨ ਬਿਗਾਨਾ ਹੁੰਦਾ, ਕਹਿੰਦੇ ਲੋਕੀਂ ਸਾਰੇ ਨੇ।
ਧੀਆਂ ਤੇ ਪੁੱਤਰਾਂ ਦੇ ਲਿਖੇ, ਦਾਤੇ ਕਰਮ ਨਿਆਰੇ ਨੇ।
ਧੀ ਵਰਗਾ ਕੋਈ ਸਾਕ ਨਾ ਹੁੰਦਾ, ਕਰ ਵੇਖੋ ਵਿਚਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਦੱਸ ਖਾਂ ਤੈਨੂੰ ਗੁਰਦੁਆਰੇ, ਫੜਕੇ ਕੌਣ ਲਿਜਾਊਗਾ ?
ਰੋਟੀ ਟੁੱਕ ਵੀ ਨਾਲ ਲੱਗਕੇ, ਤੇਰੇ ਕੌਣ ਕਰਾਊਗਾ ?
ਸਹੁਰਿਉਂ ਆ ਕੇ ਗਲੇ ਮਿਲਾਂਗੀ, ਦਿਆਂਗੀ ਸੀਨਾ ਠਾਰ।
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ............।
ਖੇਤਾਂ ਦੇ ਵਿੱਚ ਰੋਟੀ ਲੈ ਕੇ, ਤੇਰੇ ਨਾਲ ਮੈਂ ਜਾਵਾਂਗੀ।
ਮੁੜਦੀ ਹੋਈ ਬਾਬਲ ਕੋਲੋਂ ਛੱਲੀਆਂ ਗੰਨੇ ਲਿਆਵਾਂਗੀ।
'ਢਾਡੀ' ਰੋਸ਼ਨ ਨਾਂ ਕਰਾਂਗੀ, ਦੇਵਾਂਗੀ ਕਰਜ ਉਤਾਰ
ਕੁੱਖ ਦੇ ਵਿੱਚ ਨਾ ਮਾਰ ਨੀ ਮਾਏ, ਕੁੱਖ ਦੇ ਵਿੱਚ ਨਾ ਮਾਰ।

—0—

## ਸ. ਸਵਰਨ ਸਿੰਘ ਬੰਗੜ ਦੀ ਯਾਦ ਵਿੱਚ

ਮੇਜਰ ਸਿੰਘ ਇਸੜੂ
75080-32052

ਤੈਨੂੰ ਮਿਲਣੇ ਨੂੰ ਦਿਲ ਚਾਹੁੰਦਾ,
ਤੈਨੂੰ ਕਿੱਥੋਂ ਲੱਭਾਂ।
ਨਾ ਤੂੰ ਵਿੱਚ ਦੁਕਾਨ ਦੇ,
ਨਾ ਵਿੱਚ ਘਰ, ਕੱਲਬਾਂ।

ਨਿਮਰਤਾ ਦਾ ਭੰਡਾਰ ਸੀ ਤੂੰ,
ਤੇ ਪਿਆਰਾਂ ਦੀ ਚੰਗੇਰ ਤੂੰ।
ਸਦਾ ਗਰੀਬਾਂ ਵਾਸਤੇ,
ਰੱਖਦਾ ਸੀ ਦਿਲ ਸ਼ੇਰ ਤੂੰ।
ਤੇਰੀ ਹਰਦਰਦੀ ਦੇ ਸਾਈਕਲ ਦੀਆਂ,
ਮਜ਼ਬੂਤ ਸੀ ਹੱਬਾਂ।
ਤੈਨੂੰ ਮਿਲਣੇ ਨੂੰ.....

In each weal and woe ਵਿੱਚ,
ਤੇਰੇ ਪਾਸ ਸੀ ਆਉਂਦਾ।
ਤੁਸੀਂ ਢਾਰਸ ਮੈਨੂੰ ਦਿੰਦੇ ਸੀ,
ਜੋ ਤੁਹਾਨੂੰ ਭਾਉਂਦਾ।
ਹੁਣ ਦਸੋ ਜੀ ਮੇਰੀ ਚਿੰਤਾ ਨੂੰ,
ਕਿਸ ਟੋਏ 'ਚ ਦੱਬਾਂ।
ਤੈਨੂੰ ਮਿਲਣੇ ਨੂੰ.....

ਪਤੰਜਲੀ ਪਰਿਵਾਰ ਦੀ,
ਸੇਵਾ ਖ਼ੂਬ ਤਸੀਂ ਕੀਤੀ।
ਅੰਤਲੀ ਲਾਈਫ ਵੀ,
ਉਨ੍ਹਾਂ ਦੀ ਸੇਵਾ ਵਿੱਚ ਬੀਤੀ।
ਜਿਸ ਸੰਸਥਾਂ ਨਾਲ ਵੀ ਤੁਸੀਂ ਜੁੜੇ,
ਨਹੀਂ ਛੱਡਿਆ ਵਿੱਚ ਗੱਭਾਂ।
ਤੈਨੂੰ ਮਿਲਣੇ ਨੂੰ.....

ਮੇਜਰ prayer ਕਰ ਰਿਹਾ,
ਅਨਾਮੀ ਦੇਸ 'ਚ ਵੱਸੋਂ।
ਜਨਮ ਮਰਣ ਤੋਂ ਮੁਕਤੀ ਪਾਵੇਂ
ਮੁੜ ਆਵੇਂ ਨਾ ਵਿੱਚ ਗਰਭਾਂ

ਤੈਨੂੰ ਮਿਲਣੇ ਨੂੰ ਦਿਲ ਚਾਹੁੰਦਾ,
ਤੈਨੂੰ ਕਿੱਥੋਂ ਲੱਭਾਂ।
ਨਾ ਤੂੰ ਵਿੱਚ ਦੁਕਾਨ ਦੇ,
ਨਾ ਵਿੱਚ ਘਰ, ਕੱਲਬਾਂ।

—0—

## ਇਹ ਕੇਹਾ ਸਾਵਣ ਆਇਆ ਨੀ ਬਾਬਲ ਦੇ ਵਿਹੜੇ ?

ਜਸਪਾਲ ਸਿੰਘ ਕੰਵਲ
8968968397

ਗੁਰੂਆਂ ਨੇ ਨਾਰੀ ਨੂੰ ਆਦਰ ਦਿੱਤਾ।
ਇਸ ਦੇ ਬਾਝੋਂ ਇਹ ਜੀਵਨ ਫਿੱਕਾ।

ਕਿਉਂ ਖ਼ੂਨ ਦੇ ਹੰਝੂ ਰੁਲਾਇਆ ਸੀ, ਬਾਬਲ ਦੇ ਵਿਹੜੇ?
ਇਹ ਕੇਹਾ ਸਾਵਣ ਆਇਆ ਸੀ, ਬਾਬਲ ਦੇ ਵਿਹੜੇ?

ਸਭ ਪਾਸੇ ਖ਼ੌਫ਼ ਦਾ ਆਲਮ ਬਣਿਆ।
ਧੀਆਂ ਦੀ ਹੋਂਦ ਤੇ ਬਾਣ ਹੈ ਤਣਿਆ।

ਛਾਈ ਉਦਾਸੀ ਉਡੇ ਪਏ ਚਿਹਰੇ,
ਲੱਛਮੀ ਨੇ ਘਰ ਪੈਰ ਪਾਇਆ ਨੀ, ਬਾਬਲ ਦੇ ਵਿਹੜੇ।

ਇਹ ਕੇਹਾ ਸਾਵਣ ਆਇਆ ਨੀ..........?
ਹਰ ਰਿਸ਼ਤੇ ਦੀ ਤੰਦ ਹੈ ਔਰਤ,

ਗ੍ਰਿਹਸਤ ਧਰਮ ਦਾ ਥੰਮ ਹੈ ਔਰਤ।
ਪੈਰ ਦੀ ਜੁੱਤੀ, ਕਦੀ ਅਬਲਾ, ਦਾਸੀ,

ਕਿਉਂ ਹੀਣ-ਭਾਵ ਅਪਣਾਇਆ ਨੀ, ਬਾਬਲ ਦੇ ਵਿਹੜੇ ?
ਕੁੱਖ ਤੇ ਰੁੱਖ ਦੀ ਸੰਭਾਲ ਜ਼ਰੂਰੀ।

ਨਹੀਂ ਤਾਂ ਜੱਗ ਵਿੱਚ ਪਊ ਭਸੂੜੀ।
ਰਾਜੇ ਰਾਣੇ 'ਕੰਵਲ' ਜਣੇ ਜਿਸ,

ਕਿਉਂ ਕੋਝਾ ਮਜ਼ਾਕ ਉਡਾਇਆ ਨੀ, ਬਾਬਲ ਦੇ ਵਿਹੜੇ ?
ਇਹ ਕੇਹਾ ਸਾਵਣ ਆਇਆ ਨੀ, ਬਾਬਲ ਦੇ ਵਿਹੜੇ ?

—0—

## ਹੈ ਸ਼ਾਨ ਵੱਖਰੀ

ਕ੍ਰਿਪਾਲ ਸਿੰਘ ਚੰਡੀਗੜ੍ਹ
98781-36463

ਹੈ ਸਿੰਘਾਂ ਦੀ ਪਹਿਚਾਨ ਵੱਖਰੀ
ਸਿੰਘ ਦੀ ਹੈ ਸ਼ਾਨ ਵੱਖਰੀ

ਸਿੰਘ ਦੀ ਹੈ ਆਨ ਵੱਖਰੀ
ਹੈ ਸਿੰਘਾਂ ਦੀ ਕ੍ਰਿਪਾਨ ਵੱਖਰੀ
ਜਿਹੜੀ ਜ਼ੁਲਮ ਦਾ ਨਾਸ ਕਰਦੀ ਹੈ
ਪਰ ਮਜ਼ਲੂਮਾਂ ਦੀ ਹਾਮੀ ਭਰਦੀ ਹੈ

ਇਹ ਦਿਤਾ ਸਾਨੂੰ ਦਾਨ ਗੁਰੂ ਨੇ
ਇਹ ਬਖਸ਼ਿਆ ਸਾਨੂੰ ਮਾਨ ਗੁਰੂ ਨੇ
ਕੀਤੇ ਇਹ ਅਹਿਸਾਨ ਗੁਰੂ ਨੇ
ਦੱਸਿਆ ਹੋਣਾ ਕੁਰਬਾਨ ਗੁਰੂ ਨੇ

ਹੈ ਦਾਤਾਂ ਸੱਭ ਦੇਵਨ ਵਾਲਾ ਉਹ
ਨਿਧਰਿਆਂ ਦਾ ਹੈ ਰਖਵਾਲਾ ਉਹ
ਉਸ ਨੂੰ ਅਜ ਅਸੀਂ ਭੁੱਲ ਗਏ ਹਾਂ
ਉਹ ਦੀਆਂ ਲੀਹਾਂ ਤੋਂ ਵੀ ਖੁੰਝ ਗਏ ਹਾਂ

ਔਝੜਾਂ ਦੇ ਵਿੱਚ ਅਸੀਂ ਰੁਲ ਗਏ ਹਾਂ
ਡੇਰਿਆਂ ਵਲ ਨੂੰ ਡੁੱਲ੍ਹ ਪਏ ਹਾਂ
ਬਖਸ਼ ਲੈ ਸਾਨੂੰ ਮਾਫ਼ ਤੂੰ ਕਰਦੇ
ਬਾਬਿਆਂ ਦਾ ਪੱਤਾ ਸਾਫ਼ ਤੂੰ ਕਰਦੇ

----- 0 -----

[redacted]

## ਪ੍ਰਵਾਸੀ ਪੰਛੀ

ਜਤਿੰਦਰ ਸਿੰਘ ਬੀਬੀਪੁਰ
00000000

ਏਥੇ, ਟੁੱਕ ਤੈਨੂੰ ਨਹੀਂ ਮਿਲਣੀ,
ਏਥੋਂ ਉੱਡਜਾ ਕਾਲਿਆਂ ਕਾਵਾਂ।
ਕਰਜ਼ੇ ਤੇਰੀ ਝੋਲੀ ਪਾਏ,
ਨਾਲੇ ਪਾ ਦਿੱਤੀਆਂ ਦੁਵਾਵਾਂ।
ਇਸ ਕਾਲੇ ਮੁਲਕ ਦੇ ਵਿੱਚ,
ਤੇਰੇ ਲੇਖ ਵੀ ਰਹਿਣੇ ਕਾਲੇ।
ਇਸ ਮੁਲਕ ਦੇ ਪੰਛੀ ਹੁਣ,
ਕਰ ਚੱਲੇ ਪ੍ਰਵਾਸ ਨੇ ਬਾਹਲੇ।

ਚੀੜੀਆਂ ਵੀ ਹੁਣ ਏਥੇ ਯਾਰੋ,
ਰਹਿਣਾ ਚਹੁਉਦੀਆਂ ਨਹੀਂ।
ਨਸ਼ੀਲੇ ਸਿਉਂਕੇ ਰੁੱਖਾਂ ਉਤੇ,
ਬਹਿਣਾ ਚਹੁਉਦੀਆਂ ਨਹੀਂ।
ਢਾਹ ਕੇ ਆਲ੍ਹਣੇ ਘੁੱਗੀਆਂ ਦੇ,
ਗਿਰਜਾ ਨੇ ਮਹਿਲ ਬਣਾ ਲੇ।
ਇਸ ਮੁਲਕ ਦੇ ਪੰਛੀ ਹੁਣ ...........।

ਦੋਵੇਂ ਦੋਵੇਂ ਹੱਥੀਂ ਏਥੇ,
ਹਾਕਮ 'ਜਤਿਦਰਾ' ਲੁੱਟਦੇ।
ਹੱਕ ਮੰਗਣ ਵਾਲਿਆਂ ਨੂੰ,
ਫੜ੍ਹ ਵਿੱਚ ਚੁਰਾਹੇ ਕੁੱਟਦੇ।
ਕਿਸੇ ਕੰਮ ਨਾ ਆਏ,
ਵੀਹ-ਵੀਹ ਸਾਲੇ ਪੜ੍ਹਾਈ ਦੇ ਗਾਲੇ।
ਇਸ ਮੁਲਕ ਦੇ ਪੰਛੀ ਹੁਣ,
ਕਰ ਚੱਲੇ ਪ੍ਰਵਾਸ ਨੇ ਬਾਹਲੇ।

---0---

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD


ਸ. ਬੀਰਦਵਿੰਦਰ ਸਿੰਘ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਰਣਬੀਰ ਸਿੰਘ


ਸ. ਹਰੀ ਸਿੰਘ ਕੁਵੈਤ ਵਾਲੇ


ਸ. ਮੇਜਰ ਸਿੰਘ ਇਸੜੂ


ਸ. ਲਾਲ ਸਿੰਘ ਲਾਲੀ


ਸ. ਫਤਿਹਜੰਗ ਸਿੰਘ


ਸ. ਗੁਰਮੇਲ ਸਿੰਘ ਖਾਲਸਾ


ਸ. ਤਰਲੋਚਨ ਸਿੰਘ ਦੁਪਾਲਪੁਰ


ਸ. ਬਲਬੀਰ ਸਿੰਘ ਬੇਲੀ


ਸ. ਪ੍ਰੀਤਮ ਸਿੰਘ ਢਾਡੀ


ਗਿ: ਨਾਹਰ ਸਿੰਘ 'ਨਾਹਰ'


ਸ. ਕਿਰਪਾਲ ਸਿੰਘ ਚੰਡੀਗੜ੍ਹ


ਸ. ਜਤਿੰਦਰ ਸਿੰਘ ਬੀਬੀਪੁਰ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036